# ਕੂਕਿਆਂ ਦੇ ਕ੍ਰਿਸ਼ਮੇ

ਗਿਆਨੀ ਮੇਹਰ ਸਿੰਘ

ਪਬਲਿਸ਼ਰ :
**ਸੰਤ ਹਜ਼ਾਰਾ ਸਿੰਘ**
ਭੈਣੀ ਸਾਹਿਬ, ਲੁਧਿਆਣਾ ।

# ਕੂਕਿਆਂ ਦੇ ਕ੍ਰਿਸ਼ਮੇ

ਗਿਆਨੀ ਮੇਹਰ ਸਿੰਘ



ਪਬਲਿਸ਼ਰ :
**ਸੰਤ ਹਜ਼ਾਰਾ ਸਿੰਘ**
ਭੈਣੀ ਸਾਹਿਬ, ਲੁਧਿਆਣਾ।

# ਧੰਨਵਾਦ

ਇਸ ਪੁਸਤਕ ਦਾ ਬਹੁਤਾ ਮਸਾਲਾ ਤੇ ਵਾਰਤਾਲਾਪ ਸੰਤ ਹਜ਼ਾਰਾ ਸਿੰਘ ਜੀ ਮਾਫੀ ਦੀ ਦੇਣ ਹੈ। ਉਨ੍ਹਾਂ ਦੇ ਉਦਮ ਕਰਕੇ ਮੈਂ ਇਹ ਚਾਰ ਲਕੀਰਾਂ ਲਿਖ ਸਕਿਆ ਹਾਂ। ਮੈਂ ਸਰਦਾਰ ਰਾਜਿੰਦਰ ਸਿੰਘ ਜੀ ਦਾ ਰਿਣੀ ਹਾਂ ਜਿਨ੍ਹਾਂ ਨੇ ਆਪਣੇ ਆਸ਼ੇ ਅਨੁਸਾਰ ਮੁਖ-ਬੰਦ ਲਿਖਿਆ ਹੈ ਤੇ ਇਸ ਪੁਸਤਕ ਦੀ ਸੁਧਾਈ ਵੀ ਕੀਤੀ ਹੈ। ਮੈਂ ਬਾਬਾ ਆਸਾ ਸਿੰਘ ਦੇ ਉਨ੍ਹਾਂ ਦੇ ਸਾਰੇ ਪ੍ਰਵਾਰ ਦਾ ਵੀ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਸਾਰਾ ਰੁਪਿਆ ਖਰਚ ਕਰਕੇ ਇਹ ਪੁਸਤਕ ਛਾਪ ਕੇ ਪਾਠਕਾਂ ਦੇ ਹੱਥਾਂ ਵਿਚ ਪੁਚਾਈ ਹੈ। ਆਖਰ ਮੈਂ ਗਿ: ਮਹਿੰਦਰ ਸਿੰਘ ਜੀ ਮਹਿੰਦਰਾ ਆਰਟ ਪ੍ਰੈਸ ਕਚਹਿਰੀ ਰੋਡ ਲੁਧਿਆਣਾ ਦਾ ਵੀ ਰਿਣੀ ਹਾਂ ਜਿਨ੍ਹਾਂ ਨੇ ਮੇਹਨਤ ਕਰਕੇ ਇਹ ਪੁਸਤਕ ਛਾਪੀ ਹੈ।

ਚਾਚਾ ਆਸਾ ਸਿੰਘ ਜੀ ਦੇ ਸਪੁਤ੍ਰ ਚਾਚਾ ਸਾਧੂ ਸਿੰਘ ਦੇ ਸਪੁਤ੍ਰ ਸਰਦਾਰ ਨਰੈਣ ਸਿੰਘ ਲੰਬੂ ਦੇ ਪੁਤ੍ਰ ਤੇ ਪੋਤਰੇ। ਸਰਦਾਰ ਬਘੇਲ ਸਿੰਘ ਸਮਾਂ ਸਿੰਘ। ਦਲੀਪ ਸਿੰਘ ਹਰਬੰਸ ਸਿੰਘ—ਸਵਰਨ ਸਿੰਘ ਸਾਬਕ ਸਰਪੰਚ; ਸੁਰਜਨ ਸਿੰਘ, ਜੀਤ ਸਿੰਘ ਰਸੋ ਵਾਲਿਆਂ ਦੇ ਸਾਰੇ ਹੀ ਖਾਨਦਾਨ ਦੇ ਪੁਤ੍ਰ ਪੋਤਰਿਆਂ ਨੇ ਹਰ ਤਰ੍ਹਾਂ ਦਿਲ ਖੋਹਲ ਕੇ ਮਦਦ ਦਿਤੀ ਤੇ ਸਹਾਈ ਹੋਏ।

ਦਾਸ—
ਮੇਹਰ ਸਿੰਘ ਗਿਆਨੀ

## ਭੇਟਾ – ਉਪਹਾਰ

ਕੁਝ ਖਿਆਲ ਤੇ ਭੁਲੀਆਂ ਗਾਥਾਂ ਰਲ ਕੇ, ਬਣ ਗਈਆਂ ਸੁੰਦਰ ਗੁਲਜ਼ਾਰ !
ਨਵੀਆਂ ਕਥਾ ਪੁਰਾਣੀਆਂ ਯਾਦਾਂ, ਰਲ ਗਈਆਂ ਵਿਚ ਸੁੰਦਰ ਹਾਰ ।
ਲੈ ਤੁਰਿਆ ਵਲ ਭਰੇ ਖਜ਼ਾਨੇ, ਜਜ਼ਬਿਆਂ ਦੀ ਜਿਸ ਥਾਂ ਭਰਮਾਰ ।
ਮਹਾਰਾਜ ਬਾਬਾ ਜਗਜੀਤ ਸਿੰਘ ਜੀ, ਮਨਜ਼ੂਰ ਕਰੋ ਮੇਰਾ ਉਪਹਾਰ ।

ਮੇਹਰ ਸਿੰਘ ਗਿਆਨੀ.
ਕੁਰਕਛੇਤਰ



# ਭੇਟਾ

ਮੈਂ ਇਹ ਛੋਟੀ ਜੇਹੀ ਪੁਸਤਕ ਮੌਜੂਦਾ ਨਾਮਧਾਰੀ ਆਚਾਰੀਆ ਮਹਾਰਾਜ
ਸ੍ਰੀ ਬਾਬਾ ਜਗਜੀਤ ਸਿੰਘ ਜੀ ਨੂੰ ਪਿਆਰ ਸਤਿਕਾਰ ਸਹਿਤ
ਭੇਟ ਕਰਦਾ ਹਾਂ, ਪ੍ਰਵਾਨ ਕਰਨ ਤਦ ਧੰਨ ਭਾਗ ਸਮਝਾਂਗਾ ।

ਮੇਹਰ ਸਿੰਘ ਗਿਆਨੀ

# ਭੂਮਿਕਾ

'ਕੂਕਿਆਂ ਦੇ ਕ੍ਰਿਸ਼ਮੇ' ਅਸਲ ਵਿਚ ਨਾਮਧਾਰੀ ਇਤਿਹਾਸ ਦੀ ਭੂਮਕਾ ਹੀ ਤਾਂ ਹੈ ਅਤੇ ਮੈਂ ਸਹੀ ਅਰਥਾਂ ਵਿਚ ਭੂਮਕਾ ਦੀ ਭੂਮਕਾ ਹੀ ਲਿਖ ਰਿਹਾ ਹਾਂ।

ਸੁਯੋਗ ਲੇਖਕ ਨੇ ਅੰਤ ਵਿਚ ਕੁਝ ਸਫ਼ਿਆਂ ਉਤੇ ਨਾਮਧਾਰੀ ਸੂਰਵੀਰਾਂ ਦਾ ਚਿਤ੍ਰ ਪੇਸ਼ ਕੀਤਾ ਹੈ। ਪਰ ਸ਼ੁਰੂ ਵਿਚ ਪੰਥਕ ਏਕਤਾ ਉਤੇ ਹੀ ਬਲ ਦਿੱਤਾ ਹੈ। ਤੇ ਕੂਕਿਆਂ ਬਾਬਤ ਵਿਰੋਧੀਆਂ ਵਲੋਂ ਪਾਏ ਗਏ ਭਰਮ ਭੁਲੇਖਿਆਂ ਨੂੰ ਦੂਰ ਕਰਨ ਦਾ ਭਰਪੂਰ ਜਤਨ ਕੀਤਾ ਹੈ। ਭਰਮ ਭੁਲੇਖੇ ਹੈਨ ਕੀ, ਏਸ ਤੇ ਵਿਚਾਰ ਕਰਨ ਦੀ ਲੋੜ ਹੈ।

ਪੰਜਾਬ ਵਿਚ ਜਦੋਂ ਅਕਾਲੀਆਂ ਨੇ ਪੰਜਾਬੀ ਸੂਬੇ ਦੀ ਐਜੀਟੇਸ਼ਨ ਚਲਾਈ ਤਾਂ ਆਰੀਆ ਸਮਾਜ ਤੇ ਜਨਸੰਘ ਨੇ ਏਸ ਦੀ ਡਟ ਕੇ ਵਿਰੋਧਤਾ ਕੀਤੀ, ਤੇ ਦੋਹਾਂ ਪਾਰਟੀਆਂ ਵਿਚ ਓੜਕਾਂ ਦੀ ਨਫਰਤ ਭਰਨ ਵਾਲੇ ਅਖਬਾਰਾਂ ਵਿਚੋਂ ਇਕ ਨੇ ਕਿਹਾ ਸੀ ਸਾਡੇ ਅਖ਼ਬਾਰ ਦੀ ਇਸ਼ਾਇਤ 17 ਹਜ਼ਾਰ ਰੋਜ਼ਾਨਾ ਵਧ ਗਈ ਹੈ ਤੇ ਦੂਸਰੇ ਨੇ ਦਾਹਵਾ ਕੀਤਾ ਸੀ ਅਸਾਡਾ ਅਖ਼ਬਾਰ ਪਹਿਲਾਂ ਨਾਲੋਂ ਦੂਣਾ ਛਪਣ ਲਗ ਪਿਆ ਹੈ। ਜਿਨ੍ਹਾਂ ਨੂੰ ਏਸ ਕੁਕਰਮ ਤੋਂ ਹਜ਼ਾਰਾਂ ਤੇ ਲਖਾਂ ਦਾ ਮੁਨਾਫਾ ਹੁੰਦਾ ਹੋਵੇ ਉਹਨਾਂ ਵਲੋਂ ਕੌਮ ਤੇ ਦੇਸ਼ ਪਵੇ ਖੂਹ ਵਿਚ। ਉਹਨਾਂ ਦੀਆਂ ਜੇਬਾਂ ਭਰੀਆਂ ਰਹਿਣੀਆਂ ਚਾਹੀਦੀਆਂ ਹਨ। ਸਾਡੇ ਪੰਥ ਦਰਦੀਆਂ ਦੀ ਵੀ ਏਹੋ ਗੱਲ ਹੈ। ਜੇ ਏਹ ਨਫ਼ਰਤ ਨਾ ਫੈਲਾਉਣ ਤਾਂ ਹੋਰ ਕਰਨ ਵੀ ਕੀ। ਗੁਰੂ ਜੀ ਨੇ ਫੁਰਮਾਇਆ ਹੈ :

ਜੋ ਪਾਵੈ ਭਾਂਡੇ ਵਿਚ ਵਸਤੁ ਸਾ ਨਿਕਲੇ
ਕਿਆ ਕੋਈ ਕਰੇ ਵਿਚਾਰਾ ॥

ਜੇ ਏਹ ਭੰਡੀ ਪ੍ਰਚਾਰ ਬੰਦ ਕਰ ਦੇਣ ਤਾਂ 'ਗਿਆਨ ਅੰਮ੍ਰਤ' ਦਾ 'ਨਤੀਜਾ' ਅੱਜ ਹੀ ਸੋਹਣੀ ਦੇ ਕਚੇ ਘੜੇ ਦੀ ਤਰ੍ਹਾਂ ਖੁਰ ਜਾਵੇਗਾ।

ਗੁਰੂ ਜੀ ਨੇ ਲਿਖਿਆ ਹੈ :

ਨਿੰਦਾ ਭਲੀ ਕਿਸੇ ਕੀ ਨਾਹੀ ।

ਪਰ ਏਹ ਗੁਰਸਿਖ ਇਕ ਦਿਨ ਵੀ ਨਿੰਦਾ ਤੋਂ ਬਿਨਾ ਜਿਉ ਨਹੀਂ ਸਕਦੇ। ਕਿਉਂਕਿ ਨਿੰਦਾ ਏਹਨਾਂ ਦੇ ਹਡੀਂ ਰਚ ਗਈ ਹੈ। ਏਹਨਾਂ ਨੂੰ ਮੁਢ ਤੋਂ ਹੀ ਗੁਰ ਪ੍ਰਨਾਲੀ ਮਿਲੀ ਹੈ 'ਨਾਮਧਾਰੀਆਂ ਦੀ ਵਿਰੋਧਤਾ'। ਏਸ ਤੋਂ ਬਿਨਾ ਹੋਰ ਕੁਝ ਏਹ ਜਾਣਦੇ ਹੀ ਨਹੀਂ। ਏਹਨਾਂ ਉਤੇ ਕੋਈ ਵਿਧਾਨ ਜਾਂ ਫ਼ਰਜ਼ ਲਾਗੂ ਨਹੀਂ ਹੁੰਦਾ। ਕਬੀਰ ਸਾਹਿਬ ਨੇ ਏਹ ਸ਼ਬਦ, ਏਹੋ ਜੇਹੇ ਰੁਦ੍ਰ ਜਨਾਂ ਵਾਸਤੇ ਹੀ ਤਾਂ ਲਿਖਿਆ ਹੈ।

ਆਪ ਨਾ ਦੇਹਿ ਚੁਰੂ ਭਰ ਪਾਨੀ।
ਤਿਹ ਨਿੰਦਹਿ ਜਿਹ ਗੰਗਾ ਆਨੀ।
ਛਾਡ ਕੁਚਰਚਾ ਆਨ ਨ ਜਾਨੈ।
ਬ੍ਰਹਮਾ ਹੂ ਕੋ ਕਿਹਾ ਨ ਮਾਨੈ।

ਗੋਸਵਾਮੀ ਤੁਲਸੀ ਦਾਸ ਜੀ ਏਹਨਾਂ ਮਹਾਨ ਭਾਵਾਂ ਬਾਬਤ ਏਸ ਤਰ੍ਹਾਂ ਲਿਖਦੇ ਹਨ :

ਫੂਲੈ ਫਲੈ ਨ ਬੇਤ, ਯਦਪਿ ਸੁਧਾ ਬਰਸਹਿੰ ਜਲਧ।
ਮੂਰਖ ਰਿਦੈ ਨ ਚੇਤ, ਜੋ ਗੁਰੂ ਮਿਲਹਿੰ ਵਿਰੰਚ ਸਮ।

## ਗੁਰੂ ਹੈ ਕੀ ! ਤੇ ਏਸ ਤੋਂ ਡਰ ਕਿਉਂ ?

"ਸੋਵੀਅਤ ਦੇਸ" ਵਿਚ ਰੂਸੀ ਭਾਸ਼ਾ ਸਿਖਾਉਣ ਵਾਸਤੇ ਇਕ ਸਬਕ ਚਾਲੂ ਕੀਤਾ ਗਿਆ ਸੀ। ਲੇਖਕ ਦਾ ਦਾਹਵਾ ਸੀ ਕਿ ਏਸ ਤਰ੍ਹਾਂ ਲੋਕ ਘਰ ਬੈਠੇ ਹੀ ਰੂਸੀ ਭਾਸ਼ਾ ਲਿਖ ਸਕਣਗੇ। ਇਕ ਆਦਮੀ ਜਿਸ ਨੇ ਪੇਪਰ ਰਾਹੀਂ ਰੂਸੀ ਭਾਸ਼ਾ ਸਿਖੀ ਸੀ, ਜਦੋਂ ਮਾਸਕੋ ਪਹੁੰਚ ਕੇ ਰੂਸੀ ਵਿਚ ਰੂਸੀਆਂ ਨਾਲ ਗੱਲਾਂ ਕਰਨ ਦਾ ਜਤਨ ਕਰਨ ਲਗਾ, ਤਾਂ ਉਹ ਬੜੇ ਹੈਰਾਨ ਹੋਏ। ਏਹ ਭਾਸ਼ਾ ਤਾਂ ਅਸੀਂ ਕਦੇ ਸੁਣੀ ਤੇ ਪੜ੍ਹੀ ਹੀ ਨਹੀਂ। ਅੱਖਰ ਇਕ ਦੁਭਾਸ਼ੀਆ ਸਦਿਆ ਗਿਆ ਤੇ ਸਾਰੀ ਗੱਲ ਸਪਸ਼ਟ ਹੋ ਗਈ। ਰੂਸੀ ਵਿਦਵਾਨਾਂ ਨੇ ਦਸਿਆ ਕਿ ਆਪ ਨੂੰ ਏਥੇ ਰਹਿ ਕੇ ਦੁਬਾਰਾ ਸਾਡੀ ਬੋਲੀ ਸਿਖਣੀ ਪਵੇਗੀ, ਕਿਉਂਕਿ ਆਪ ਨੇ ਏਸ ਨੂੰ ਅਸਲੋਂ ਉਲਟੇ ਢੰਗ ਨਾਲ ਪੜ੍ਹਿਆ ਹੈ। ਆਖਰ ਗੁਰੂ ਰਾਹੀਂ (ਦੇਹਧਾਰੀ ਗੁਰੂ ਰਾਹੀਂ) ਹੀ ਉਸ ਨੂੰ ਰੂਸੀ ਭਾਸ਼ਾ ਸਿਖਣੀ ਪਈ।

ਜੇ ਪੁਸਤਕਾਂ ਰਾਹੀਂ ਹੀ ਲੋਕ ਸਭ ਕੁਝ ਸਿਖ ਸਕਦੇ ਤਾਂ ਲਖਾਂ ਮਾਸਟਰਾਂ ਤੇ ਪ੍ਰੋਫੈਸਰਾਂ ਨੂੰ ਤਨਖਾਹਾਂ ਦੇਣ ਦੀ ਕੀ ਲੋੜ ਸੀ ?

ਸਚੇ ਗੁਰੂ ਦਾ ਲਖਸ਼ ਬਾਣੀ ਵਿਚ ਇਉਂ ਲਿਖਿਆ ਹੈ—

ਹਰਿਨਾਮੋ ਮੰਤ੍ਰ ਦ੍ਰਿੜ੍ਹਾਉਂਦਾ ਕਟੇ ਹਉਮੈ ਰੋਗ ॥

ਭੁਲੇਖੇ ਦੂਰ ਕਰਨ ਵਾਲਾ, ਸਰਵ ਮਾਨਸ ਵਿਅਕਤੀ, ਜੋ ਜਥੇਬੰਦਕ ਢੰਗ ਅਪਣਾ ਕੇ ਈਸ਼ਵਰ ਦੀ ਸੋਝੀ ਕਰਾਵੇ। ਠੱਗਾਂ ਤੇ ਝੂਠੇ ਆਦਮੀਆਂ ਨੂੰ ਨੰਗਿਆਂ ਕਰਕੇ ਲੋਕਾਂ ਨੂੰ ਸੱਚ ਦਾ ਮਾਰਗ ਦੱਸੇ, ਉਹੋ ਸੱਚਾ ਗੁਰੂ ਹੈ।

ਸੂਰਜ ਤੋਂ ਹਮੇਸ਼ਾਂ ਚੋਰਾਂ ਯਾਰਾਂ ਨੂੰ ਹੀ ਡਰ ਲਗਦਾ ਹੈ। ਗੁਰਮੁਖ ਤਾਂ ਊਸ਼ਾ ਨੂੰ ਹਮੇਸ਼ਾ ਉਡੀਕਦੇ ਹੀ ਰਹਿੰਦੇ ਹਨ। ਭਾਈ ਗੁਰਦਾਸ ਜੀ ਲਿਖਦੇ ਹਨ—

ਘੁਗੂ ਚਾਮ ਚੜਿਕ ਨੋਦਿਹੈ ਨ ਸੁਝੈ ਚਾਨਣ ਹੋਂਦੇ। ਰਾਤ ਹਨੇਰੀ ਵੇਖਦੇ...
ਮਨਮੁਖ ਅੰਨ੍ਹੇ ਰਾਤ ਦਿਹੁੰ, ਸੁਰਤ ਵਿਹੂਣੇ ਚਕੀ ਝੋਂਦੇ।
ਪਥਰ ਪਾਪ ਨ ਛੁਟਹਿ ਢੋਂਦੇ।

ਮੈਂ ਇਸ ਪੁਸਤਕ ਨੂੰ ਜਿਉਂ ਜਿਉਂ ਪੜ੍ਹਦਾ ਗਿਆ, ਮੇਰੇ ਅੰਦਰ ਗਹਿਰਾਈ ਨਾਲ ਬੈਠਦੀ ਚਲੀ ਗਈ। ਮੈਂ ਹੈਰਾਨ ਹਾਂ ਕਿ ਇਕ ਗ਼ੈਰ ਨਾਮਧਾਰੀ ਨੇ ਏਨੀ ਡੂਘੀ ਸਚਾਈ ਨੂੰ ਕਿਵੇਂ ਪ੍ਰਤਖ ਕਰ ਵਿਖਾਇਆ ਹੈ। ਨਿੱਕੀ ਨਿੱਕੀ ਗੱਲ ਦੀ ਘੋਖ ਏਨੀ ਬ੍ਰੀਕੀ ਨਾਲ ਕੀਤੀ ਹੈ ਕਿ ਲੇਖਕ ਨੂੰ ਦਾਦ ਦਿਤੇ ਬਿਨਾ ਨਹੀਂ ਰਹਿ ਸਕੀਦਾ। ਏਡੀ ਛੋਟੀ ਪੁਸਤਕ ਵਿਚ ਨਾਮਧਾਰੀ ਅਚਾਰ ਵਿਚਾਰ ਨੂੰ ਸ਼ਾਇਦ ਕੋਈ ਨਾਮਧਾਰੀ ਲੇਖਕ ਵੀ ਏਸ ਤਰ੍ਹਾਂ ਨਾ ਲਿਖ ਸਕਦਾ। ਕੁੱਪੀ ਵਿਚ ਸੰਸਾਰ ਬੰਦ ਕਰਨ ਵਾਲੀ ਹੀ ਗੱਲ ਹੈ।

ਗਿਆਨੀ ਜੀ ਨੇ ਨਿੱਕੀਆਂ ਨਿੱਕੀਆਂ ਗੱਲਾਂ ਵਲ ਖਾਸ ਧਿਆਨ ਦਿਤਾ ਹੈ— ਰਹਿਤ ਬਹਿਤ, ਅਸ਼ਨਾਨ ਪਾਣੀ, ਸਾਧਨਾਂ, ਕੀਰਤਨ, ਮਸਤੀ, ਸੁਚ ਸੰਜਮ, ਸੰਗਤ ਪੰਗਤ, ਸੀਤ ਪ੍ਰਸਾਦਿ। ਜੂਠ ਝੂਠ—ਕੁਝ ਵੀ ਤਾਂ ਨਹੀਂ ਛਡਿਆ। ਕਾਲ ਪੀੜਤਾਂ ਦੀ ਸਹੈਤਾ, ਮਹਾਤਮਾਵਾਂ ਦੇ ਵਿਲਖਣ ਜੀਵਨ। ਗੁਰੂ ਦੇਵ ਦੀ ਸੇਵਾ ਭਗਤੀ ਹੱਥੀਂ ਵਰਤਾਉਂਦਾ ਤੇ ਖੁਦ ਸੇਵਾ ਕਰਨੀ, ਇਉਂ ਹੈ ਜਿਵੇਂ ਗਿਆਨੀ ਜੀ ਮੈਨੂੰ ਹੀ ਮੇਰਾ ਸਬਕ ਦੁਹਰਾ ਰਹੇ ਹੋਣ।

ਪੁਸਤਕ ਪੜ੍ਹਨ ਤੇ ਇਉਂ ਲਗਦਾ ਹੈ ਜਿਵੇਂ ਸਾਡਾ ਇਤਿਹਾਸ ਹੀ ਸਾਨੂੰ ਯਾਦ ਕਰਾਉਣ ਵਾਸਤੇ ਨਵੇਂ ਸਿਰੇ ਤੋਂ ਲਿਖਿਆ ਗਿਆ ਹੈ। ਸਾਰੇ ਇਤਿਹਾਸਾਂ

ਤੋਂ ਨਵੇਕਲੀ ਗੱਲ ਏਸ ਪੁਸਤਕ ਦੀ ਏਹ ਕਿ ਅੱਜ ਤੋਂ 80-90 ਸਾਲ ਪੁਰਾਣੇ ਪੰਜਾਬ ਦਾ ਨਕਸ਼ਾ ਏਸ ਵਿਚੋਂ ਮਿਲਦਾ ਹੈ। ਨਾਮਧਾਰੀ ਖਿਡਾਰੀਆਂ ਦਾ ਵਿਖਆਨ ਬੜਾ ਹੀ ਰੌਚਕ ਤੇ ਹੁਲਾਰਾ ਦੇਣ ਵਾਲਾ ਹੈ। ਓਸ ਵੇਲੇ ਦੇ ਪੰਜਾਬੀ ਜੀਵਨ ਦੀ ਝਾਤ ਅਤੇ ਖੇਡਾਂ ਦੀ ਮੂੰਹ ਬੋਲਦੀ ਤਸਵੀਰ ਏਨੀ ਸੋਂਹਦੀ ਉਘੜੀ ਹੈ ਕਿ ਪੜ੍ਹਨ ਨਾਲ ਹੀ ਤੱਲਕ ਰਖਦੀ ਹੈ।

ਪੁਰਾਣੇ ਸਿਖਾਂ ਦੀ ਸਾਦਾ ਤੇ ਵਧੀਆ ਖੁਰਾਕ ਤੇ ਆਮ ਆਦਮੀਆਂ ਦੀ ਸਿਧੇ ਹੋਏ ਫੌਜੀਆਂ ਨਾਲ ਟੱਕਰ ਤੇ ਆਖਰ ਤੇ ਜਿਤ ਵੀ ਉਹਨਾਂ ਦੀ ਹੀ। ਪੁਸਤਕ ਅਜੇਹਾ ਨਕਸ਼ਾ ਪੇਸ਼ ਕਰਦੀ ਹੈ ਕਿ ਪੁਰਾਣਾ ਪੰਜਾਬ, ਅੰਗ੍ਰੇਜ਼ੀ ਪਲਟਣਾਂ ਤੇ ਰਿਆਸਤਾਂ, ਅੱਖਾਂ ਸਾਹਮਣੇ ਸਿਨੇਮਾ ਦੀ ਤਸਵੀਰ ਵਾਂਗ ਘੁੰਮਦੇ ਨਜ਼ਰ ਆਉਂਦੇ ਹਨ।

ਅੰਤ ਵਿਚ ਮੈਂ ਸੰਤ ਹਜ਼ਾਰਾ ਸਿੰਘ ਜੀ ਦਾ ਧੰਨਵਾਦ ਕਰਨਾ ਚਾਹਾਂਗਾ ਜਿਨ੍ਹਾਂ ਨੇ ਏਸ ਪੁਸਤਕ ਨੂੰ ਸਿਰੇ ਚਾੜ੍ਹਨ ਵਿਚ ਹੱਦ ਦਰਜੇ ਦੀ ਦਿਲਚਸਪੀ ਵਿਖਾਈ ਤੇ ਨਾਮਧਾਰੀ ਸਿਖਾਂ ਦੇ ਰਸਾ-ਕਸ਼ੀ ਦੇ ਸ਼ੌਕ ਨੂੰ ਲੋਕਾਂ ਸਾਹਮਣੇ ਪੇਸ਼ ਕਰਨ ਵਿਚ ਯੋਗ ਦਾਨ ਦਿਤਾ, ਜਿਸ ਨੂੰ ਇਤਿਹਾਸ ਅੱਜ ਪਹਿਲੀ ਵਾਰ ਪੇਸ਼ ਕਰ ਰਿਹਾ ਹੈ। ਏਹ ਸਭ ਕੁਝ ਤਾਂ ਹੀ ਹੋਇਆ ਹੈ ਕਿ ਸੰਤ ਹਜ਼ਾਰਾ ਸਿੰਘ ਜੀ ਨੂੰ ਖੇਡਾਂ ਦਾ ਘੋਲ ਕਰਨ ਤੇ ਛਾਲਾਂ ਮਾਰਨ ਦਾ ਬੇਹਦ ਸ਼ੌਕ ਰਿਹਾ ਹੈ। ਅੱਜ ਜਦੋਂ ਉਹ ਆਪਣੇ ਆਪ ਨੂੰ ਬਿਰਧ ਮਹਿਸੂਸ ਕਰਦੇ ਹਨ. ਇਸ ਪੁਸਤਕ ਰਾਹੀਂ ਆਪ ਦੇ ਸ਼ੌਕ ਨੂੰ ਪੂਰਾ ਕਰ ਵਿਖਾਇਆ ਹੈ।

ਰਾਜਿੰਦਰ ਸਿੰਘ

8-3-78 ਗੁਰੂ ਸਰ

## ਬਾਬਾ ਜਗਜੀਤ ਸਿੰਘ ਜੀ ਮਹਾਰਾਜ

ਕਹਾਵਤ ਹੈ ਕਿ ਜਿਸ ਵਸਤੂ ਦੇ ਬਣਨ ਵਿਚ ਜਿਸ ਮੇਹਨਤ ਤੇ ਘਾਲਣਾ ਘਾਲੋ ਉਹ ਉਸ ਅਨੁਸਾਰ ਹੀ ਆਪਣਾ ਰੂਪ ਰੰਗ ਤੇ ਨਿਹਾਰ ਪ੍ਰਗਟ ਕਰਦੀ ਹੈ। ਘੱਟ ਘਾਲਣਾ ਤੇ ਮੁਸ਼ਕਤ ਕਰਕੇ ਜੋ ਪ੍ਰਾਪਤੀ ਹੋਵੇ ਉਹ ਬਹੁਤੀ ਪਕੇਰੀ ਤੇ ਮਹਾਨ ਨਹੀਂ ਹੋ ਸਕਦੀ। ਮੌਜੂਦਾ ਨਾਮਧਾਰੀ ਸ਼੍ਰੋਮਣੀ ਅਚਾਰੀਆ ਬਾਰੇ ਮੇਰੀ ਹੀ ਨਹੀਂ ਹਰ ਉਸ ਪ੍ਰਾਣੀ ਦੀ ਰਾਏ ਹੈ ਜੋ ਉਨ੍ਹਾਂ ਨੂੰ ਮਿਲਦਾ, ਉਨ੍ਹਾਂ ਨਾਲ ਸਮਾਂ ਬਤੀਤ ਕਰਦਾ ਹੈ ਇਹ ਉਸਾਰੂ ਤੇ ਪ੍ਰਵਿਰਤੀ ਅੰਦਰ ਨਵਿਰਤੀ ਬ੍ਰਿਤੀ ਦਾ ਮਾਡਲ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਆਪਣੀ ਖਾਸ ਨਿਗਰਾਨੀ ਤੇ ਦੀਰਘ ਦਿਸ਼ਾ ਨਾਲ ਨਾਪ ਤੋਲ ਕੇ ਤਿਆਰ ਕੀਤਾ ਹੈ।

ਮੈਨੂੰ ਜੀਵਨ ਘਟਨਾਵਾਂ ਤੇ ਉਹ ਧਾਰਮਕ ਸਮਾਗਮ ਵੀ ਯਾਦ ਹੈ ਜਦੋਂ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਜੋ ਸ਼ੁਧ ਪਾਠ ਤੇ ਨਿਰੋਲ ਗੁਰੂ ਸੰਗੀਤ ਦੇ ਨਮੂਨੇ ਲਈ ਦੋ ਬਚਿਆਂ ਤੋਂ ਸ਼ੁਧ ਗੁਰਬਾਣੀ ਅਤੇ ਸ਼ੁਧ ਗੁਰਮਤ ਸੰਗੀਤ ਗਾਂਇਆ ਹਜ਼ਾਰਾਂ ਸ੍ਰੋਤਿਆਂ ਨੂੰ ਸੁਣਾਇਆ ਸੀ। ਸੁਣਨਹਾਰ ਕੰਨ ਖੀਵੇ ਤੇ ਨੇਤਰ ਤਰ ਹੋ ਕੇ ਰਹਿ ਗਏ ਸਨ, ਸ੍ਰੋਤਿਆਂ ਦੇ ਇਨ੍ਹਾਂ ਦੀਆਂ ਮਧੁਰ ਤੇ ਰਸ ਭਿੰਨੀਆਂ ਰਸਨਾ ਤੋਂ ਸੰਗੀਤ ਤੇ ਉਹ ਵੀ ਨਿਰੋਲ ਗੁਰਬਾਣੀ ਦਾ। ਤੁਸੀਂ ਹੈਰਾਨ ਹੋਵੋਗੇ ਕਿ ਉਹ ਕੋਈ ਬਾਹਰਲੇ ਅਖੌਤੀ ਰਾਗੀਆਂ ਦੇ ਪੁਤ੍ਰ ਨਹੀਂ ਸਨ, ਸਗੋਂ ਉਹ ਹੰਸਾਂ ਦੀ ਪਾਵਨ ਜੋੜੀ ਸੀ ਮਹਾਰਾਜ ਜੀ ਦੇ ਆਪਣੇ ਸਾਹਿਬਜ਼ਾਦੇ ਮਹਾਰਾਜ ਬਾਬਾ ਜਗਜੀਤ ਸਿੰਘ ਤੇ ਮਹਾਰਾਜ ਬਾਬਾ ਬੀਰ ਸਿੰਘਜੀ। ਮਹਾਰਾਜ ਜੀ ਨੇ ਇਨ੍ਹਾਂ ਨੂੰ ਸਿਖਿਆ ਦੇਣ ਵਿਚ ਕੋਈ ਵੀ ਕਸਰ ਨਹੀਂ ਉਠਾ ਰਖੀ ਸੀ। ਫਿਰ ਉਨ੍ਹਾਂ ਪਿਛੋਂ ਜਦੋਂ ਦਰਬਾਰ ਦੀ ਸਾਰੀ ਜ਼ੁਮਾਵਾਰੀ ਇਨ੍ਹਾਂ ਪਰ ਹੀ ਆਈ ਤਦ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਦੇ ਨਿਜਧਾਮ ਜਾਣ ਸਮੇਂ ਹੀ ਸੰਸਕਾਰ ਸਮੇਂ ਹੀ ਅਰਦਾਸ ਕਰਦਿਆਂ ਕਰਮ ਕਰਤ ਨਿਹਕਰਮੀ ਪੁਰਸ਼ ਪ੍ਰਤੀ ਪ੍ਰਗਟਾਇਆ ਸੀ। "ਗਰੀਬ ਨਿਵਾਜ਼ ਆਪ ਹੀ ਮੇਹਰ ਕਰਕੇ ਸਾਡੇ ਸਿਰ ਪਰ ਮਹਾਰਾਜ ਬਾਬਾ ਜਗਜੀਤ ਸਿੰਘ ਜੀ ਸਥਾਪਨ ਕਰ ਗਏ ਹੋ।"

ਇਹ ਠੀਕ ਹੈ ਕਿ ਅਰੰਭ ਵਿਚ ਇਸ ਦੀ ਕੁਝ ਵਿਰੋਧਤਾ ਹੋਵੇਗੀ ਪਰ ਸਮੇਂ ਨੇ ਇਹ ਸਿਧ ਕੀਤਾ ਕਿ ਸੰਤ ਸਮਾਜ ਦੇ ਇਸ ਜਥੇ ਦੇ ਸਿਰ ਪਰ ਐਸੀ ਬਹੁਪਖੀ ਗੁਣੀ ਭਰਪੂਰ ਹਸਤੀ ਹੀ ਹੋਣੀ ਜ਼ਰੂਰੀ ਸੀ।

ਆਪ ਜੀ ਨੇ ਜੀਵਨ ਦੇ ਧਾਰਮਕ ਤੇ ਸੰਸਾਰਕ ਹਰ ਪੱਖ ਤੋਂ ਇਸ ਦਰਬਾਰ ਦੀ ਸ਼ਕਤੀ ਨੂੰ ਮਹਾਨ ਬਣਾਣ ਵਿਚ ਸਫਲਤਾ ਪ੍ਰਾਪਤ ਕੀਤੀ ਹੈ ਤੇ ਇਹ ਵੀ ਸੱਚ ਹੈ ਕਿ ਇਹ ਇਕੱਲੇ ਨਹੀਂ ਸਗੋਂ ਬਾਬਾ ਬੀਰ ਸਿੰਘ ਜੀ ਦੇ ਪੂਰਨ ਸਹਿਯੋਗ, ਸੁਘੜਤਾਂ ਤੇ ਬਹੁਤ ਦੂਰ ਦੀ ਸੋਚ ਸਹਿਤ ਰਾਏ ਵੀ ਹਰ ਸਮੇਂ ਹੀ ਮਿਲਦੀ ਰਹਿੰਦੀ ਹੈ। ਲੋਕ ਇਨ੍ਹਾਂ ਨੂੰ ਸ੍ਰੀ ਰਾਮ ਤੇ ਲਛਮਣ ਸਮਝਦੇ ਹਨ, ਪਰ ਮੈਂ ਸ੍ਰੀਰਕ ਵਖ ਤੇ ਆਤਮਕ ਤੌਰ ਦੋਹਾਂ ਦੀ ਏਕਤਾ ਨੂੰ ਪ੍ਰਤਖ ਦੇਖਦਾ ਹਾਂ। ਕੋਈ ਗੱਲ ਕੰਮ ਜਾਂ ਫਿਰ ਫੈਸਲਾ ਐਸਾ ਨਹੀਂ ਜਿਥੇ ਬਾਬਾ ਜਗਜੀਤ ਸਿੰਘ ਜੀ ਤੇ ਬਾਬਾ ਬੀਰ ਸਿੰਘ ਜੀ ਇਕ ਰਾਏ ਤੇ ਇਕ ਸੁਰ ਨਾ ਹੋਣ।

ਇਨ੍ਹਾਂ ਦੇ ਸਮੇਂ ਅੰਦਰ ਪੁਰਾਣੇ ਕਈ ਸਾਥੀ ਜੋ ਨਾਮਧਾਰੀ ਦਰਬਾਰ ਤੋਂ ਦੂਰ ਹੋ ਗਏ ਸਨ, ਇਨ੍ਹਾਂ ਦੇ ਪਾਵਨ ਵਿਚਾਰ ਤੇ ਦਿਲੀ ਨੇੜਤਾ ਨੇ ਫਿਰ ਸਾਂਝੀ ਕੜੀ ਅੰਦਰ ਲਿਆ ਸ਼ਾਮਲ ਕੀਤੇ ਹਨ।

ਆਖਰ ਮੈਂ ਇਸ ਆਸ ਨਾਲ ਹੀ ਇਹ ਲੇਖ ਬੰਦ ਕਰਦਾ ਹਾਂ ਕਿ ਬਾਬਾ ਜੀ ਥੋੜੀ ਜੇਹੀ ਹਿੰਮਤ ਕਰਨ ਤਦ ਗੁਰੂ ਨਾਨਕ ਦੇ ਨਾਮ ਲੇਵਾ ਇਕ ਲੜੀ ਅੰਦਰ ਪ੍ਰੋਤੇ ਜਾਣ ਇਹ ਦੇਸ਼ ਤੇ ਕੌਮ ਪਰ ਭਾਰੀ ਇਹਸਾਨ ਹੋਵੇਗਾ।

## ਕੁਝ ਆਪਣੇ ਵਲੋਂ

ਮੈਂ ਬਚਪਨ ਅੰਦਰ ਸਕੂਲ ਦੀ ਪੜ੍ਹਾਈ ਪਿਛੋਂ ਸਾਧੂ ਸਮਾਜ ਅੰਦਰ ਪ੍ਰਵੇਸ਼ ਕਰ ਗਿਆ ਸੀ, ਉਸ ਸਮੇਂ ਜਿਥੇ ਕਈ ਮਹਾਂਪੁਰਖਾਂ ਦੀ ਸੰਗਤ ਰਾਹੀਂ ਮਾਨਸਿਕ ਸ਼ਾਂਤੀ ਮਿਲੀ ਉਥੇ ਭਰਮਣ ਕਰਨ ਕਰਕੇ ਕਈ ਮਤਾਂ ਦੇ ਮਹਾਂਪੁਰਖ ਵੀ ਮਿਲਦੇ ਰਹੇ। ਕਈ ਫਿਰਕਿਆਂ ਤੇ ਸੰਪ੍ਰਦਾਵਾਂ ਨੇ ਮੈਨੂੰ ਕਾਫੀ ਪ੍ਰਭਾਵਤ ਵੀ ਕੀਤਾ। ਸੰਤ ਈਸ਼ਰ ਸਿੰਘ ਮਹਾਰਾਜ ਰਾੜਾ ਸਾਹਿਬ ਉਸ ਸਮੇਂ ਕਰੜੀ ਘਾਲਣਾ ਕਰਦੇ ਸਨ। ਪਰ ਮੇਰੀ ਵਿਰਕੱਤਾ ਵਾਲੀ ਕਿਰਿਆ ਭਾਵ ਸਿਰ ਪਰ ਕੰਬਲੀ ਉਪਰ ਇਕ ਚਾਦਰ ਤੇੜ ਕਛੈਹਰਾ ਹਰ ਸਮੇਂ ਦੇ ਸਾਥੀ ਸਨ, ਇਸ ਤੋਂ ਵਾਧੂ ਮੈਂ ਛੇ ਸਾਲ ਹੋਰ ਕਪੜਾ ਧਾਰਨ ਨਹੀਂ ਕੀਤਾ ਸੀ। ਜਦੋਂ ਢਕੀ ਰਾੜਾ ਸਾਹਿਬ ਗਿਆ, ਯੋਗੀ ਰਾਜ ਸੰਤ ਈਸ਼ਵਰ ਸਿੰਘ ਮਹਾਰਾਜ ਕ੍ਰਿਪਾ ਦ੍ਰਿਸ਼ਟੀ ਕਰਕੇ ਉਹ ਕਰੜੀ ਕਿਰਿਆ ਮੁਕ ਗਈ ਪਰ ਕਰੜੀ ਤਪਸਿਆ ਨੇ ਆ ਟਿਕਾਣਾ ਕੀਤਾ, ਉਸ ਸਮੇਂ ਦਾ ਮੌਕਾ ਹੁਣ ਵੀ ਯਾਦ ਹੈ। ਅਠਾਰਾਂ ਘੰਟੇ ਸਮਾਧੀ ਤੇ ਚਾਰ ਘੰਟੇ ਬਿਸਰਾਮ ਸੀ। ਬਾਕੀ ਸਮਾਂ ਗਿਆਨ ਦਰਚਾ, ਇਤਿਹਾਸਕ ਖੋਜ ਤੇ ਸ਼ੰਕਾ ਸਮਾਧਾਨ ਲਈ ਸੀ। ਸੱਚ ਤਾਂ ਇਹ ਹੈ ਕਿ ਉਸ ਸਮੇਂ ਦੇ ਜਗਿਆਸੂ ਨੂੰ ਬਾਹਰਲੀ ਦੁਨੀਆਂ ਦਾ ਕੋਈ ਪਤਾ ਹੀ ਨਹੀਂ ਸੀ, ਉਹ ਹਰ ਸਮੇਂ ਆਪਣੇ ਹੀ ਰੰਗ ਰਤਾ ਮਸਤ ਸੀ। ਉਸ ਸਮੇਂ ਬਾਰੇ ਬਾਕੀ ਗਲਾਂ ਦਾ ਇਹ ਮੁਕਾਮ ਨਹੀਂ, ਪਰ ਹਾਂ ਉਸ ਤੋਂ ਪਹਿਲਾਂ ਤੇ ਪਿਛੋਂ ਸਾਧੂ ਬਿਰਤੀ ਤੇ ਫਿਰ ਸਿਆਸੀ ਦੁਨੀਆਂ ਵਿਚ ਪ੍ਰਵੇਸ਼ ਕਰਨ ਤੋਂ ਪਿਛੋਂ ਮੇਰੇ ਨਾਲ ਕਈ ਕਹਾਣੀਆਂ ਵਾਪਰਦੀਆਂ ਸਨ। ਉਨ੍ਹਾਂ ਦੀ ਯਾਦ ਕਦੇ ੨ ਆ ਕੇ ਮਨ ਨੂੰ ਨਵਾਂ ਹੀ ਰੰਗ ਦੇ ਜਾਂਦੀ ਹੈ, ਉਸੇ ਦਾ ਹੀ ਫਲ ਰੂਪ ਇਹ ਛੋਟੀ ਜੇਹੀ ਪਰ ਭਾਵ ਪੂਰਤ ਪੁਸਤਕ ਲਿਖੀ ਹੈ।

ਸੁਤੰਤਰਤਾ ਪਿਛੋਂ ਮੇਰੇ ਕਈ ਪੁਰਾਣੇ ਸਾਥੀਆਂ ਦੇ ਮੂੰਹ ਮੁਟਾਪੇ ਤੇ ਮੇਰੀ ਵਫਾਦਾਰੀ ਆਪਣੇ ਨਾਲ ਨਾ ਤਕ ਕੇ ਮੈਨੂੰ ਕੋਈ ਸਿਆਸਤ ਅੰਦਰ ਅਗੇ ਹੋ ਕੇ ਕੰਮ ਕਰਨ ਦਾ ਸਮਾਂ ਨਾ ਦੇ ਸਕੇ। ਪਰ ਮੇਰੀ ਲਗਨ ਆਪਣੀ ਜਗ੍ਹਾ ਹੈ। ਇਸ ਸਮੇਂ ਮੈਂ ਲਿਖਣਾ ਸ਼ੁਰੂ ਕੀਤਾ ਅਮਰ ਕਥਾ ਸੰਤ ਅਤਰ ਸਿੰਘ ਰੇਰੂ ਸਾਹਿਬ, ਸ਼ਹੀਦ

ਬਾਬਾ ਮਹਾਰਾਜ ਸਿੰਘ ਜੀ ਤੇ ਫਿਰ ਨੌਂ ਰਤਨ ਕਿਤਾਬ ਲਿਖੀਆਂ, ਗੁਰਮਤ ਨਾਮ ਅਭਿਆਸ ਕਮਾਈ ਸਰਦਾਰ ਅਮਰ ਸਿੰਘ ਜੀ ਖਾਲਸਾ ਨੇ ਛਾਪੀ,ਪਰ ਉਹ ਮੇਰੇ ਪਾਸ ਨਹੀਂ ਪੁਜੀ। ਹਾਲਾਂ ਕਿ ਮੇਰੀ ਬਹੁਤ ਮੇਹਨਤ ਉਸ ਪਰ ਹੋਈ ਸੀ।

੧੯੫੨ ਦੀਆਂ ਚੋਣਾਂ ਪਿਛੋਂ ਆਪਣੀ ਮੇਹਨਤ ਨੂੰ ਅਸਫਲ ਹੁੰਦੇ ਤਕ ਕੇ ਪੇਂਡੂ ਜਨਤਾ ਬੰਦ ਕਰ ਦਿਤੀ ਤੇ ਆਪ ਅੰਮ੍ਰਿਤਸਰ ਤੋਂ ਭਜ ਕੇ ਕੁਰਛੇਤਰ ਆ ਵੜਿਆ: ਇਥੇ ਕੁਝ ਨਵੇਂ ਸਾਥੀ ਮਿਲੇ ਜਿਨ੍ਹਾਂ ਵਿਚੋਂ ਸ: ਸੂਰਤ ਸਿੰਘ ਮੁਰਤਜਾ ਪੁਰ ਇਕ ਸੁਹਿਰਦ ਸਹਾਈ ਚੰਗੇ ਸਾਥੀ ਵਾਂਗ ਸਾਹਮਣੇ ਆਏ।

ਸਰਦਾਰ ਸੂਰਤ ਸਿੰਘ ਜੀ ਦੇ ਨਾਲ ਇਕ ਉਪਰੋਂ ਵਡੇਰੇ ਪਰ ਮਨ ਦੇ ਬਲਵਾਨ ਸੰਤ ਹਜ਼ਾਰਾ ਸਿੰਘ ਜੀ ਮਾਫੀ ਨਾਲ ਮੇਲ ਹੋਇਆ ਜੋ ਇਕ ਪੁਰਾਣੇ ਸਾਥੀ ਤੇ ਸਹਿਯੋਗੀ ਹੋਣ ਦੇ ਨਾਤੇ ਸਰਦਾਰ ਸੂਰਤ ਸਿੰਘ ਪਾਸ ਟਿਕੇ ਹੋਏ ਸਨ। ਸੰਤ ਹਜ਼ਾਰਾ ਸਿੰਘ ਉਨ੍ਹਾਂ ਸਾਊ ਸੁਜਾਨ ਪੁਰਸ਼ਾਂ ਚੋਂ ਹਨ, ਜਿਨ੍ਹਾਂ ਨੂੰ ਮਿਲ ਕੇ ਧਾਰਮਕ ਤੇ ਕੌਮੀ ਭਾਵਨਾ ਉਮਡ ਆਉਂਦੀ ਹੈ। ਉਨ੍ਹਾਂ ਦੇ ਸਹਿਯੋਗ ਪਿਆਰ ਨੇ ਕਈ ਭੁਲੀਆਂ ਵਿਸਰੀਆਂ ਗੱਲਾਂ ਸਾਹਵੇਂ ਲੈ ਆਂਦੀਆਂ।

ਮੈਂ ਇਕ ਕਟਰ ਵਿਚਾਰਾਂ ਦਾ ਸਿਖ ਹਾਂ ਪਰ ਨਾਲ ਹੀ ਮੈਂ ਸਤੂ ਖੋਰ ਹਾਂ, ਤੇ ਮਾਸ ਅਹਾਰੀ ਨਹੀਂ ਹਾਂ। ਸੋ ਸੰਤ ਜੀ ਨੇ ਮੇਰੀਆਂ ਪੁਸਤਕਾਂ ਪੜ੍ਹ ਕੇ ਮੈਨੂੰ ਇਹ ਛੋਟੀ ਜੇਹੀ ਪੁਸਤਕ ਲਿਖਣ ਦੀ ਪ੍ਰੇਰਨਾ ਦਿਤੀ ਤੇ ਇਕ ਛੋਟੀ ਜੇਹੀ ਥੋੜੇ ਸਫਿਆਂ ਪਰ ਬਹੁਤਾ ਵਡਾ ਅਸਰ ਪਾਊ ਗੱਲਾਂ ਦਾ ਸੰਗਮ ਹੈ। ਪੰਥਕ ਏਕਤਾ ਗੁਰੂ ਨਾਨਕ ਨਾਮ ਲੇਵਾ ਸ਼੍ਰੇਣੀ ਦੀ ਇਕ ਲੜੀ ਪ੍ਰੋਣ ਦੀ ਆਸ ਨਾਲ ਹੀ ਇਹ ਲਿਖੀ ਗਈ ਹੈ। ਆਸ ਹੈ ਕਿ ਖਾਲਸਾ ਜੀ ਦੇ ਸਮੂਹ ਅੰਗ ਮੇਰੀ ਇਸ ਛੋਟੀ ਜੇਹੀ ਲਿਖਤ ਨੂੰ ਪ੍ਰਵਾਨ ਕਰਨਗੇ, ਜਿਸ ਤੋਂ ਕੁੜਤਣ ਤੇ ਦੂਰੀ ਘੱਟ ਕੇ ਨੇੜਤਾ ਪ੍ਰਾਪਤ ਹੋ ਸਕਦੀ ਹੈ। ਜੇਕਰ ਇਸ ਦਾ ਅਸਰ ਕਿਸੇ ਵੀ ਹਿਸੇ ਪਰ ਪੈ ਜਾਵੇਂ ਤਦ ਮੈਂ ਆਪਣੇ ਆਪ ਨੂੰ ਧੰਨਭਾਗੀ ਸਮਝਾਂਗਾ।

ਗੁਰੂ ਪੰਥ ਦਾ ਦਾਸ :
ਮੇਹਰ ਸਿੰਘ ਗਿਆਨੀ
ਕੁਰਕਛੇਤਰ

# ਸੱਜਣ ਜੋ ਵਿਛੜ ਗਏ

ਸਰਦਾਰ ਸੂਰਤ ਸਿੰਘ ਮੁਰਤਜਾ ਪੁਰ ਵੰਡਵਾਰੇ ਨੇ ਪੰਜਾਬ ਉਪਜਾਊ ਤੇ ਅੰਨ ਦਾਤਾ ਹਿੱਸਾ ਸਾਥੋਂ ਖੋਹ ਲਿਆ। ਲਾਇਲਪੁਰ, ਮਿੰਟਗੁਮਰੀ ਤੇ ਸਰਗੋਧੇ ਦੀਆਂ ਬਾਰਾਂ ਸਦਾ ਲਈ ਪ੍ਰਾਈਆਂ ਹੋ ਗਈਆਂ। ਪੰਜਾਬ ਅੰਦਰ ਜੋ ਸਾਰਾ ਹਿੱਸਾ ਸੀ ਵੀਰਾਨ ਬਰਬਾਦ ਤੇ ਜੰਗਲ ਹੀ ਸੀ। ਹਿੰਦ ਤੇ ਪੰਜਾਬ ਸਰਕਾਰ ਨੇ ਭਾਖੜਾ ਡੈਮ ਬਣਾਇਆ, ਬਿਜਲੀ ਕਢੀ ਤੇ ਉਜਾੜ ਨੂੰ ਬਹਾਰਾਂ ਅੰਦਰ ਤਬਦੀਲ ਕਰਨ ਦਾ ਉਪ੍ਰਾਲਾ ਕੀਤਾ। ਪਛਮੀ ਜ਼ਿਲਿਆਂ ਅੰਦਰ ਜੋ ਥੋੜੀ ਬਹੁਤ ਧਰਤੀ ਮੁਸਲਮਾਨ ਭਰਾ ਛਡ ਗਏ ਸਨ ਉਹ ਬਹੁਤ ਥੋੜੇ ਜੇਹੇ ਕਰਮਾਂ ਵਾਲੇ ਲੈ ਗਏ। ਬਾਕੀ ਮਾਲਵਾ ਤੇ ਖਾਸ ਕਰ ਹਰਿਆਣਾ ਕਹਿਆ ਜਾਣ ਵਾਲਾ ਹਿੱਸਾ ਜੰਗਲਾਂ ਨਾਲ ਵਿਧਾ ਪਿਆ ਸੀ। ਜ਼ਿਲਾ ਕਰਨਾਲ ਅੰਦਰ ਤਾਂ ਸੱਤਰ ਫੀ ਸਦੀ ਧਰਤੀ ਪਰ ਢਕ ਤੇ ਹੀਸਾ ਦੀ ਭਰਮਾਰ ਸੀ। ਸਅਰ, ਰੋਹਜ ਤੇ ਹਰਨਾਂ ਦੇ ਵਗ ਸਾਹਮਣੇ ਹੀ ਫਿਰਦੇ ਦਿਸਦੇ ਸਨ, ਧਰਤੀ ਦੇ ਮਾਲਕ ਇਜ ਧਰਤੀ ਨੂੰ ਪੁਟਣੋਂ ਹੀ ਅਸਮਰਥ ਸਨ। ੧੯੫੦ ਅੰਦਰ ਪੰਜਾਬ ਸਰਕਾਰ "ਹੋਰ ਅੰਨ ਉਪਜਾਊ" ਸਕੀਮ ਚਾਲੂ ਕੀਤੀ ਤੇ ਜਿਨ੍ਹਾਂ ਮਾਲਕਾਂ ਨੇ ਸਕਿਉਰਟੀ ਭਰ ਕੇ ਜ਼ਮੀਨ ਆਬਾਦ ਕਰਨ ਦਾ ਉਪ੍ਰਾਲਾ ਨਾ ਕੀਤਾ ਉਹ ਧਰਤੀਆਂ ਪਹਿਲਾਂ ਸਤ ਸਾਲ ਫਿਰ ਵੀਹ ਸਾਲ ਲਈ ਪਟੇ ਪਰ ਚੜ੍ਹਾ ਦਿਤੀਆਂ। ਜੋ ਕਾਨੂੰਨ ਗਿਆਨੀ ਕਰਤਾਰ ਸਿੰਘ ਜੀ ਨੇ ਛੇਤੀ ਛੇਤੀ ਪਾਸ ਕਰਵਾਇਆ ਉਹ ਗਲਤੀਆਂ ਦਾ ਅੰਬਾਰ ਸੀ। ਜੋ ਮਾਲਕ ਤੇ ਪਟੇਦਾਰ ਦੋਹਾਂ ਨੂੰ ਕੁਝ ਵੀ ਪਲੇ ਨਹੀਂ ਸੀ ਪਾਉਂਦਾ। ਪਰ ਪਿਛੋਂ ਸਰਦਾਰ ਪ੍ਰਤਾਪ ਸਿੰਘ ਜੀ ਦੀ ਸਰਕਾਰ ਸਮੇਂ ਮਾਲਕ ਤੇ ਉਨ੍ਹਾਂ ਦੇ ਨੁਮਾਇੰਦੇ ਐਮ ਐਲ. ਏ. ਇਤਨੇ ਜਾਗ ਪਏ ਕਿ ਕੋਈ ਵੀ ਸੁਧਾਈ ਤਾਂ ਇਕ ਪਾਸੇ ਪੁਰਾਣੇ ਕਾਨੂੰਨ ਨੂੰ ਹੀ ਪ੍ਰਵਾਨ ਕਰਨ ਨੂੰ ਤਿਆਰ ਨਹੀਂ ਸੀ। ਇਸੇ ਹੀ ਦੁਬਧਾ ਤੇ ਲੈ ਦੇ ਸਮੇਂ ਮੇਰੀ ਵਾਕਫੀਅਤ ਸਰਦਾਰ ਸੂਰਤ ਸਿੰਘ ਜੀ ਨਾਲ ਹੋਈ। ਇਹ ਵਾਕਫੀ ਪਿਛੋਂ ਜਾ ਕੇ ਨਿਘੀ ਦੋਸਤੀ ਅੰਦਰ ਬਦਲ ਗਈ।

ਸ: ਸੂਰਤ ਸਿੰਘ ਇਕ ਚੰਗੇ ਸੁਤੰਤ੍ਰਤਾ ਸੰਗ੍ਰਾਮੀਏ ਦੇ ਨਾਲ ਹੀ ਮੂੰਹ ਫਟ ਤੇ

ਸੱਚੀ ਗੱਲ ਕਹਿਣੋਂ ਨਹੀਂ ਸਨ ਝਿਜਕਦੇ। ਉਹ ਨਾਮਧਾਰੀ ਦਰਬਾਰ ਦੇ ਮੋਦੀਆਂ ਵਿਚੋਂ ਸਨ, ਉਨ੍ਹਾਂ ਦੇ ਪਿਤਾ ਸੰਤ ਹੀਰਾ ਸਿੰਘ ਸੋਧੀ ਨਾਮਧਾਰੀ ਸਨ ਤੇ ਕਰਣੀ ਦੇ ਬਲਵਾਨ ਸਨ। ਪਤਾ ਨਹੀਂ ਕਿਉਂ ਉਹ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨਾਲ ਕਿਸੇ ਗੱਲੋਂ ਦੂਰ ਹੋ ਗਏ ਤੇ ਫਿਰ ਸ਼ਾਇਦ ਕਦੇ ਨਹੀਂ ਜੁੜੇ, ਪਰ ਉਹ ਅੰਦਰੋਂ ਨਾਮਧਾਰੀ ਲਹਿਰ ਦੇ ਪਹਿਲੇ ਅਚਾਰੀਆ ਜੀ ਨਾਲ ਇਤਨਾ ਪਿਆਰ ਰਖਦੇ ਸਨ ਕਿ ਸਰਦਾਰ ਨਾਹਰ ਸਿੰਘ ਐਮ. ਏ. ਦੀ ਪੁਸਤਕ 'GURU RAM SINGH' ਜੋ ਸਰਕਾਰੀ ਫਾਈਲਾਂ ਦਾ ਮਜਮੂਆ ਸੀ ਤਿੰਨ ਹਜ਼ਾਰ ਰੁਪੈ ਲਗਾ ਕੇ ਛਪਵਾ ਦਿਤਾ। ਉਹ ਪਹਿਲੀ ਪੁਸਤਕ ਸੀ ਜੋ ਮੈਂ ਇਸ ਲਹਿਰ ਬਾਰੇ ਪੜ੍ਹੀ ਸੀ। ਸੰਤ ਹਜ਼ਾਰਾ ਸਿੰਘ ਮਾਫੀ ਉਨ੍ਹਾਂ ਦੇ ਪੁਰਾਣੇ ਸਾਥੀ ਹੋਣ ਕਰਕੇ ਉਨ੍ਹਾਂ ਪਾਸ ਆ ਟਿਕੇ ਸਨ ਤੇ ਉਨ੍ਹਾਂ ਨੂੰ ਧਾਰਮਕ ਪ੍ਰੇਰਨਾ ਵੀ ਦਿੰਦੇ ਸਨ। ਭਾਵੇਂ ਸਰਦਾਰ ਸੂਰਤ ਸਿੰਘ ਰਹੁਰੀਤਾਂ ਤੋਂ ਪਰੇ ਹੀ ਸੀ, ਪਰ ਸੰਤ ਹਜ਼ਾਰਾ ਸਿੰਘ ਉਨ੍ਹਾਂ ਪਰ ਧਾਰਮਕ ਕਿਰਿਆ ਦਾ ਅਸਰ ਪਾਂਦੇ ਹੀ ਰਹਿੰਦੇ ਸਨ, ਇਕ ਵਾਰੀ ਉਨ੍ਹਾਂ ਮੈਨੂੰ ਕਿਹਾ ਸੀ।

"ਭਾਵੇਂ ਮੈਂ ਕਾਫ਼ਰ ਹੀ ਹੋ ਜਾਵਾਂ ਪਰ ਸੰਸਾਰਕ ਜੀਵਨ ਕਿਰਿਆ ਖਤਮ ਕਰਕੇ ਜਦੋਂ ਸਚਖੰਡ ਜਾਵਾਂਗਾ ਤਦ ਉਥੇ ਮੈਨੂੰ ਗੁਰੂ ਨਾਨਕ ਤੇ ਨਾਮਧਾਰੀ ਸੰਗਤ ਵਿਚੋਂ ਸਥਾਨ ਮਿਲ ਹੀ ਜਾਵੇਗਾ, ਉਹ ਆਪਣੀ ਲਗਨ ਤੇ ਪਿਆਰ ਸਦਕੇ ਸਾਹਿਬ ਨੂੰ ਲਭਣ ਬਰਮਾ ਵੀ ਗਏ ਸਨ।

ਸੰਤ ਹਜ਼ਾਰਾ ਸਿੰਘ ਜੀ ਨੂੰ 'ਮਾਫੀ' ਨਾਮ ਦੀ ਬਖਸ਼ਸ਼ ਉਨ੍ਹਾਂ ਦੇ ਸਹਿਜ ਸੁਭਾ ਮਾਫੀ ਦੇਣੀ ਸੀ ਤੇ ਪ੍ਰਭਾਵਤ ਹੋ ਕੇ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਬਖਸ਼ੀ ਸੀ। ਅੱਜ ਵੀ ਨਾਮਧਾਰੀ ਸੰਗਤਾਂ ਅੰਦਰ ਇਸ ਨਾਮ ਦਾ ਪੂਰਨ ਸਤਿਕਾਰ ਹੈ, ਸੋ ਮਾਫੀ ਜੀ ਨੇ ਇਕ ਤਰ੍ਹਾਂ ਇਥੇ ਵੀ ਮਾਫੀ ਕਰਵਾ ਦਿਤੀ ਸੀ।

ਸ: ਸੂਰਤ ਸਿੰਘ ਜੀ ਦੇ ਆਖਰੀ ਦਿਨ ਧਾਰਮਕ ਭਾਵਨਾਵਾਂ ਕਰਕੇ ਭਰਪੂਰ ਸਨ; ਚੜ੍ਹਾਈ ਕਰਨ ਤੋਂ ਕੁਝ ਦਿਨ ਪਹਿਲਾਂ ਉਹ ਮਿਲੇ ਤੇ ਕਹਿਣ ਲਗੇ ਗਿਆਨੀ ਜੀ ਸੁਪਨੇ ਵਿਚ ਮਹਾਰਾਜ ਜੀ ਆਏ ਸਨ (ਭਾਵ ਮਹਾਰਾਜ ਬਾਬਾ ਰਾਮ ਸਿੰਘ ਜੀ) ਉਨ੍ਹਾਂ ਮੈਨੂੰ ਵਡੇ ਗੁਰੂ ਦੇਵਾਂ ਸਿਖ ਸੰਗਤਾਂ ਦਾ ਮਹਾਨ ਇਕੱਠ ਵਿਖਾ ਕੇ ਕਿਹਾ ਸੀ। ਸੂਰਤ ਸਿੰਘ ਭੜਕਦਾ ਨਾ ਰਿਹੇ,ਤੇਰੇ ਗੁਰੂ ਸਮਰਥ ਹਨ, ਤੇਰਾ ਘਰ ਬਹੁਤ ਵਡਾ ਹੈ।

ਅੱਜ ਜਦੋਂ ਕਿ ਨਿਰੰਕਾਰੀ ਮਤ ਦਾ ਭਿਆਨਕ ਤੇ ਮਾਰੂ ਹੱਥ ਸਿਖੀ ਲਈ ਮਾਰੂ ਦਿਸ ਰਿਹਾ ਹੈ ਤਦ ਸਾਨੂੰ ਸੂਰਤ ਸਿੰਘ ਵਰਗੇ ਸਾਦਕ ਸਾਥੀ ਯਾਦ ਆਉਂਦੇ ਹਨ ਜੋ ਮਰਣ ਜੀਵਣ ਦੋਹਾਂ ਅੰਦਰ ਹੀ ਸਾਦਕ ਸਿੱਖ ਸਨ।

## ਸੰਤ ਇੰਦਰ ਸਿੰਘ ਚਕ੍ਰਵਰਤੀ

੧੯੩੫-੩੬ ਦੀ ਗੱਲ ਹੈ ਮੈਂ ਸਰਦਾਰ ਆਤਮਾ ਸਿੰਘ ਜੀ ਰਾਵਲਪਿੰਡੀ ਦੇ ਸਦੇ ਪਰ ਰਾਵਲਪਿੰਡੀ ਗਿਆ ਉਹ ਤੇ ਉਨ੍ਹਾਂ ਦੀ ਧਰਮਪਤਨੀ ਲੀਲ੍ਹਾ ਵੰਤੀ ਰਸਭਿੰਨਾ ਕੀਰਤਨ ਕਰਦੇ ਸਨ, ਉਨ੍ਹਾਂ ਦੀ ਕੋਠੀ ਸੰਤਾਂ ਦਾ ਸੰਗਮ ਸੀ। ਉਸ ਦੀਵਾਨ ਸਮੇਂ ਬਾਬਾ ਪ੍ਰਤਾਪ ਸਿੰਘ ਜੀ ਤਾਂ ਨਹੀਂ ਸਨ ਪੁਜੇ ਪਰ ਸੰਤ ਬਾਬਾ ਨਿਧਾਨ ਸਿੰਘ ਜੀ ਆਲਮ ਤੇ ਨਾਮਧਾਰੀ ਮਤ ਦੇ ਵੇਦ ਵਿਆਸ ਸੰਤਾਂ ਇੰਦਰ ਸਿੰਘ ਜੀ ਚਕ੍ਰਵਰਤੀ ਦੇ ਦਰਸ਼ਨ ਹੋਏ ਸਨ ਭਾਵੇਂ ਪਹਿਲਾਂ ਮੈਂ ਉਨ੍ਹਾਂ ਦੇ ਦਰਸ਼ਨ ਭੈਣੀ ਸਾਹਿਬ ਕਰ ਬੈਠਾ ਸੀ, ਪਰ ਉਸ ਸਮੇਂ ਮੈਂ ਇਕ ਬੱਚਾ ਜੇਹਾ ਤੇ ਜਗਿਆਸੂ ਸੀ, ਪਰ ਇਸ ਮਿਲਣ ਸਮੇਂ ਅਸੀਂ ਖੁਲ੍ਹ ਕੇ ਗੱਲਾਂ ਕਰਕੇ ਕਾਫੀ ਇਕ ਦੂਸਰੇ ਨੂੰ ਸਮਝ ਸਕੇ ਸਾਂ ਇਸ ਪਿਛੋਂ ਤਾਂ ਆਲਮ ਜੀ ਤੇ ਚਕਰਵਰਤੀ ਨਾਲ ਮੇਰੇ ਅਤੀ ਸਨੇਹ ਪੂਰਬਕ ਸੰਬੰਧ ਰਹੇ। ਉਹ ਜਦੋਂ ਭਾਸ਼ਾ ਵਿਭਾਗ ਵਿਚ ਸਨ ਤਦ ਸਾਹਿਤਕ ਸੇਵਾ ਦੀਆਂ ਸਿਖਰਾਂ ਨੂੰ ਛੋਹ ਰਹੇ ਸਨ। ਉਨ੍ਹਾਂ ਮੇਰੇ ਅਖਬਾਰ ਲਈ ਲੇਖ ਕਵਿਤਾਵਾਂ ਤੇ ਨਾਟਕ ਭੇਜੇ ਤੇ ਪ੍ਰਸੰਸਾਪੱਤ੍ਰਾਂ ਰਾਹੀਂ ਦਿਲੀ ਪਿਆਰ ਵੀ ਪੇਸ਼ ਕੀਤਾ। ਉਨ੍ਹਾਂ ੧੯੫੨ ਚੋਣਾਂ ਸਮੇਂ ਜੋ ਚੋਣ ਸਤੰਤਰ ਲਿਖਿਆ ਉਸ ਵਿਚੋਂ ਅਨਾੜੀ ਤੇ ਬੁਧੀਹੀਣ ਉਮੀਦਵਾਰਾਂ ਬਾਰੇ ਜੋ ਕਟਾਖਸ਼ ਸੀ ਉਹ ਹੁਣ ਵੀ ਉਸੇ ਤਰ੍ਹਾਂ ਹੈ,

ਖੋਤਾ ਮੇਰਾ ਚੋਣ ਨਿਸ਼ਾਨ ਭੁਲ ਏਸ ਨੂੰ ਮੂਲ ਨਾ ਜਾਣਾ।
ਜਦੋਂ ਬੂਥ ਦੇ ਅੰਦਰ ਜਾਏ ਖੋਤਾ ਦੇਖ ਪਰਚੀ ਨੂੰ ਪਾਣਾ।

ਸਮਾਂ ਗੁਜ਼ਰ ਗਿਆ ਪਰ ਨਾ ਖੋਤਾ ਨਿਸ਼ਾਨ ਮੁਕਾ, ਨਾ ਹੀ ਉਸ ਨਿਸ਼ਾਨ ਦੇ ਗ੍ਰਹਿਣ ਕਰਨਹਾਰ ਉਮੀਦਵਾਰਾਂ ਅੰਦਰ ਕੋਈ ਵਾਧਾ ਹੋ ਸਕਿਆ। ਸ਼ਾਇਦ ਚੰਗੇ ਮਨੁੱਖ ਤੇ ਚੰਗੇ ਉਮੀਦਵਾਰਾਂ ਨੂੰ ਲਭਦੇ ਹੋਏ ਅਸੀਂ ਵੀ ਚਕ੍ਰਵਰਤੀ ਕੋਲ ਚਲੇ ਜਾਈਏ।

ਸੰਤ ਜੀ ਮਹਾਨ ਲਿਖਾਰੀ ਅਤੀ ਮਿਠ ਬੋਲੇ, ਧੀਰਜ ਦੇ ਧਾਮ ਤੇ ਖੋਜ ਦੇ ਨਿਪੁਨ ਖਜ਼ਾਨੇ ਸਨ। ਪੰਜਾਬ ਮਾਤ ਬੋਲੀ ਦੀ ਝੋਲੀ ਨੂੰ ਪ੍ਰਫੂਲਤ ਕਰਕੇ ਭਰਨ

ਵਿਚ ਸੰਤ ਜੀ ਦਾ ਇਕ ਪਾਵਨ ਉਤਮ ਕਰਮ ਸੀ। ਸੰਤ ਜੀ ਪੰਜਾਬ ਤੇ ਨਾਮਧਾਰੀ ਸੰਸਾਰ ਲਈ ਰੌਸ਼ਨੀ ਦਾ ਮੁਨਾਰਾ ਹਨ। ਮਾਤ ਪੰਜਾਬੀ ਤੇ ਉਸ ਦੇ ਸਪੂਤ੍ ਉਸ ਸੰਤ ਭਗਤ ਗੁਰਸਿਖ ਨੂੰ ਕਦੇ ਨਾ ਭੁਲਣਗੇ।

## ਭਾਈ ਫਤਹਿ ਸਿੰਘ ਜੀ ਮਾਂਗਾ

ਭਾਈ ਸਾਹਿਬ ਮੁਢਲੇ ਦਿਨਾਂ ਤੋਂ ਹੀ ਨਾਮਧਾਰੀ ਸਨ। ਲੋਹੜੇ ਦੇ ਬੁਲਾਰੇ, ਜਜ਼ਬਾਤ ਭਰਪੂਰ ਵਾਰਤਾ ਕਰਤਾ ਤੇ ਫਿਲਾਸਫਰੀ ਵਿਚਾਰਾਂ ਨੂੰ ਛੋਂਹਦੇ ਸਨ। ਉਹ ਅਕਾਲੀ ਲਹਿਰ ਸਮੇਂ ਧਾਰਮਕ ਜਜ਼ਬੇ ਦੇ ਮਾਤਹਿਤ ਜੇਲ੍ਹ ਗਏ, ਕੁਰਬਾਨੀ ਵੀ ਕੀਤੀ। ਮੇਰਾ ਵਿਚਾਰ ਹੈ ਕਿ ਹੋਰ ਕਈ ਨਾਮਧਾਰੀ ਵੀਰ ਕਾਂਗਰਸ ਲਹਿਰ ਅੰਦਰ ਜੇਲ੍ਹ ਗਏ। ਮਹਾਰਾਜ ਨਿਹਾਲ ਸਿੰਘ ਜੀ ਦਾ ਕਾਂਗਰਸ ਅੰਦਰ ਕਾਫ਼ੀ ਮਹਾਨ ਕਰਮ ਤਿਆਗ ਤੇ ਸਾਧਨ ਹੈ, ਨਾਲ ਹੀ ਕੁਰਬਾਨੀ ਵੀ ਹੈ। ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਤਾਂ ਕਈ ਰੂਪ ਧਾਰਨ ਕਰ ਲੈਂਦੇ ਸਨ, ਪਰ ਜਦੋਂ ਵੀ ਸਮਾਂ ਮਿਲੇ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਸਾਹਵੇਂ ਹੁੰਦੇ ਉਹੀ ਪੁਰਾਣੀ ਭਾਵਨਾ ਉਗਮ ਪੈਂਦੀ ਤੇ ਇਹ ਤਾਜ਼ਾ ਦਮ ਨਾਮਧਾਰੀ ਪ੍ਰਗਟ ਹੁੰਦੇ ਸਨ।

ਭਾਈ ਫਤਹਿ ਸਿੰਘ ਜੀ ਮਹਾਰਾਜ ਜੋ ਬੋਲਣ ਸਮੇਂ ਉਨ੍ਹਾਂ ਦੀ ਇਤਿਹਾਸਕ ਖੋਜ ਗੁਰਬਾਣੀ ਦੀ ਵਿਆਖਿਆ ਤੇ ਵਿਚਾਰ ਤਰੰਗਾਂ ਤੋਂ ਪ੍ਰਤੀਤ ਦੇਂਦਾ ਸੀ ਕਿ ਉਹ ਆਪਣੇ ਵਿਚਾਰਾਂ ਦੇ ਤਰੰਗ ਸਾਗਰ ਦੀਆਂ ਲਹਿਰਾਂ ਵਾਂਗ ਬਾਹਰ ਉਛਾਲ ਰਹੇ ਹਨ। ਜਿਸ ਵਿਚੋਂ ਸੁਚੇ ਮੋਤੀ ਤੇ ਕੀਮਤੀ ਪਦਾਰਥਾਂ ਦੇ ਢੇਰ ਲਗ ਜਾਂਦੇ ਸਨ। ਇਕ ਵਾਰੀ ਪ੍ਰੋਫੈਸਰ ਗੰਗਾ ਸਿੰਘ ਜੀ ਨੇ ਕਿਹਾ ਸੀ, "ਵਿਚਾਰਾਂ ਦਾ ਵਿਰੋਧ ਹੁੰਦੇ ਹੋਏ ਵੀ ਮੈਂ ਕਹਿ ਸਕਦਾ ਹਾਂ ਕਿ ਭਾਈ ਫਤਹਿ ਸਿੰਘ ਇਕ ਵਿਲਖਣ ਖੋਜੀ ਹਨ ਤੇ ਆਕਰਖਣ ਸ਼ਕਤਸ਼ਾਲੀ ਬੁਲਾਰੇ ਹਨ।

# ਕੂਕਿਆਂ ਦੇ ਕ੍ਰਿਸ਼ਮੇ

ਅੱਜ ਸਿੱਖ ਸਮਾਜ ਅੰਦਰ ਕਈ ਬਹਿਸਾਂ ਫਿਰ ਗਰਮ ਹੋ ਗਈਆਂ ਹਨ, ਜਿਨ੍ਹਾਂ ਵਿਚ ਇਕ 'ਨਾਮਧਾਰੀ' ਜੋ ਕਿ ਸਿੱਖ ਪੰਥ ਦਾ ਇਕ ਨਰੋਆ ਅੰਗ ਹੈ—ਬਾਰੇ ਹੈ। ਜੋ ਕਿਸੇ ਸਮੇਂ ਮਹਾਨ ਉਦਾਰਤਾ ਸਹਿਤ ਆਪਣਾ ਹਠ ਤੇ ਮਾਨ ਮਰਯਾਦਾ ਨੂੰ ਪਿਛੇ ਛੱਡ ਕੇ ਹੁਣ ਤੋਂ ਪਹਿਲੇ ਨਾਮਧਾਰੀ ਅਚਾਰੀਆ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਰੋਕ ਦਿਤੀ ਸੀ। ਇਸ ਬਹਿਸ ਨਾਲ ਕਿ ਦਸ ਗੁਰੂ ਹੀ ਆਖਰੀ ਸਨ ਤੇ ਫਿਰ ਨਾਮਧਾਰੀਆਂ ਅਨੁਸਾਰ 12 ਸਨ, ਮੈਂ ਦਸ ਗੁਰੂਆਂ ਦਾ ਪੁਜਾਰੀ ਤੇ ਉਨ੍ਹਾਂ ਬਿਨਾ ਕਿਸੇ ਹੋਰ ਪਰ ਨਿਸਚਾ ਨਾ ਰਖਦਾ ਹੋਇਆ ਇਹ ਵੀ ਗੱਲ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਖਾਲਸਾ ਪੰਥ ਨਾਮਧਾਰੀ ਅੰਗ ਤੋਂ ਬਿਨਾ ਇਕ ਅਧੂਰਾ ਹੈ। ਮੈਂ ਉਨ੍ਹਾਂ ਇਤਹਾਸਕਾਰਾਂ ਦੀਆਂ ਲਿਖਤਾਂ ਨੂੰ ਹੀ ਇਸ ਬਹਿਸ ਦਾ ਕਾਰਣ ਮੰਨਦਾ ਹਾਂ ਜੋ ਕਈ ਗੱਲਾਂ ਲਿਖਣ ਸਮੇਂ ਆਪਣੀ ਧੁਨ ਅੰਦਰ ਹੀ ਮਸਤ ਲਿਖਦੇ ਗਏ ਤੇ ਉਨ੍ਹਾਂ ਕਦੇ ਵੀ ਉਨ੍ਹਾਂ ਦੀਆਂ ਲਿਖਤਾਂ ਨੂੰ ਧੁਰਵਾ ਮੰਨ ਕੇ ਅਗਲੀ ਆਉਣ ਵਾਲੀ ਪੀਹੜੀ ਪਰ ਤੇ ਇਤਿਹਾਸ ਦੇ ਮੁੱਢ ਪਰ ਪੈਣ ਵਾਲੇ ਅਸਰ ਨੂੰ ਪ੍ਰਵਾਨ ਨਹੀਂ ਕੀਤਾ, ਫਿਰ ਉਨ੍ਹਾਂ ਦੀ ਭੁਲ ਕਰਕੇ ਜੇਕਰ ਕੋਈ ਗ਼ਲਤ ਗੱਲ ਵੀ ਪ੍ਰਚਲਤ ਹੁੰਦੀ ਹੈ ਤਦ ਭੁਲ ਉਸ ਲਿਖਾਰੀ ਦੀ ਹੈ ਨਾ ਕਿ ਉਨ੍ਹਾਂ ਤੋਂ ਅਸਰ ਲੈਣ ਵਾਲੇ ਲੋਕਾਂ ਦੀ ਹੈ ?

ਮੈਂ ਕਿਸੇ ਹੋਰ ਬਹਿਸ ਅੰਦਰ ਨਹੀਂ ਉਲਝਦਾ ਸਗੋਂ ਉਨ੍ਹਾਂ ਭਰਾਵਾਂ ਨੂੰ ਜੋ ਨਵੀਆਂ ੨ ਲਿਖਤਾਂ ਤੇ ਪੁਸਤਕਾਂ ਰਾਹੀਂ ਸਿੱਖ ਪੰਥ ਨੂੰ ਦੋ ਫਾੜ ਕਰਨ ਤੇ ਮੁੱਢਲੇ ਹਿਤਾਂ ਤੋਂ ਪਰੇ ਰਖਣਾ ਲੋੜਦੇ ਹਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਬਹਿਸ ਨੂੰ ਵਧਾ ਕੇ ਕੀ ਕੱਢਣਾ ਹੈ ? ਕੀ ਤੁਹਾਡੀ ਬਹਿਸ ਦਾ ਅਸਰ ਕੋਈ ਨਾਮਧਾਰੀ ਵੀਰ ਕਬੂਲਣ ਨੂੰ ਤਿਆਰ ਹੈ ? ਸਾਂਝੇ ਪ੍ਰਵਾਰ ਅੰਦਰ ਇਕ ਵੀਰ ਦੀ ਵਿਚਾਰਧਾਰਾ

ਵਖਰੀ ਹੈ ਇਸ ਨਾਲੋਂ ਕਿ ਉਸ ਨੂੰ ਘਰੋਂ ਕਢੋ, ਇਹ ਚੰਗਾ ਹੈ ਕਿ ਉਸ ਨੂੰ ਪਿਆਰ ਨਾਲ ਕੋਲ ਬਿਠਾ ਕੇ ਫਿਰ ਉਸ ਨਾਲ ਸਾਂਝ ਨਿਭਾਣ ਦਾ ਹੀ ਸਮਝੌਤਾ ਕੀਤਾ ਜਾਵੇ, ਤਾਂ ਜੋ ਤਲਖੀ ਤੇ ਰੁਸੇਵੇਂ ਰਾਹੀਂ ਜੋ ਸਾਂਝਾ ਨੁਕਸਾਨ ਨਾ ਹੋ ਸਕੇ ਤੇ ਪ੍ਰਵਾਰ ਦੀ ਏਕਤਾ, ਅਮਨ ਤੇ ਉੱਨਤੀ ਹੋ ਸਕੇ।

ਅੱਜ ਕੇਵਲ ਨਾਮਧਾਰੀ ਹੀ ਨਹੀਂ ਸਿੱਖ ਪੰਥ ਦੇ ਹੋਰ ਕਈ ਅੰਗ ਹਨ ਜੋ ਕਿ ਦੇਹਧਾਰੀ ਗੁਰੂ ਨੂੰ ਵਿਅਕਤੀਗਤ ਤੌਰ ਤੇ ਮੰਨਦੇ ਹਨ। ਫਿਰ ਉਹ ਰਹਿਤ ਮਰਯਾਦਾ ਦੇ ਧਾਰਣੀਯ ਵੀ ਨਹੀਂ ਹਨ। ਅਸੀਂ ਉਨ੍ਹਾਂ ਬਾਰੇ ਬਹਿਸ ਨਹੀਂ ਕਰਦੇ ਤੇ ਨਾ ਹੀ ਕਦੇ ਇਹ ਸੋਚਦੇ ਹਾਂ ਉਨ੍ਹਾਂ ਦਾ ਸਾਡੇ ਸਮਾਜ ਪਰ ਕੀ ਅਸਰ ਪੈਂਦਾ ਹੈ ! ਜਾਂ ਫਿਰ ਅਸੀਂ ਖਿਆਲਾਤਾਂ ਦੇ ਤੌਰ ਪਰ ਕਮਜ਼ੋਰ ਹੋ ਰਹੇ ਹਾਂ, ਫਿਰ ਇਹ ਤਲਵਾਰ ਨਿਰੀ ਨਾਮਧਾਰੀਆਂ ਪਰ ਹੀ ਕਿਉਂ ਚਲ ਰਹੀ ਹੈ, ਜੋ ਪੰਥ ਦੀ ਸੇਵਾ ਨਾਲੋਂ ਉਸ ਦੀ ਕਮੀ ਤੇ ਘਾਟੇ ਦਾ ਕਾਰਣ ਹੀ ਹੋ ਸਕਦੀ ਹੈ।

ਰਹਿਤ ਬਹਿਤ ਪੰਜ ਪਿਆਰਿਆਂ ਤੋਂ ਅੰਮ੍ਰਿਤ ਪਾਨ ਕਰਕੇ ਰਹਿਤ ਮਰਯਾਦਾ ਦੀ ਏਕਤਾ ਨੂੰ ਅਮਲੀ ਤੋਰ ਪਰ ਏਕਤਾ ਦੀ ਤਾਰ ਵਾਂਗ ਵਰਤਿਆ ਜਾ ਸਕਦਾ ਹੈ। ਫਿਰ ਅਸੀਂ ਉਨ੍ਹਾਂ ਹੀ ਗੱਲਾਂ ਪਰ ਵਿਚਾਰ ਕਰਦੇ ਹਾਂ ਜੋ ਸਾਂਝੀਆਂ ਕੜੀਆਂ ਹਨ ਤੇ ਸਦੀਵੀ ਰਹਿਣਗੀਆਂ। ਪਰ ਵਿਚਾਰ ਦੇ ਘਾਟੇ ਤੇ ਦ੍ਰਿਸ਼ਟੀ ਨੂੰ ਬੰਦ ਰਖਣ ਕਾਰਣ ਨਜ਼ਰ ਨਹੀਂ ਆਉਂਦੇ। ਅਸੀਂ ਉਨ੍ਹਾਂ ਪਰ ਬਹਿਸ ਕਰਨੀ ਜ਼ਰੂਰੀ ਸਮਝਦੇ ਹਾਂ।

## ਅੰਮ੍ਰਿਤ

ਕੂਕੇ ਤਿਆਰ ਬਰ ਤਿਆਰ ਗੁਰੂ ਮਤ ਦੇ ਧਾਰਣੀਯ ਪੰਜ ਪਿਆਰਿਆਂ ਵਲੋਂ ਤਿਆਰ ਕੀਤੇ ਹੋਏ ਅੰਮ੍ਰਿਤ ਨੂੰ ਮੁੱਢਲੇ ਤੌਰ ਪਰ ਸਿੱਖੀ ਧਾਰਨ ਕਰਨ ਦਾ ਆਧਾਰ ਮੰਨਦੇ ਹਨ। ਉਹ ਅੰਮ੍ਰਿਤ ਨੂੰ ਸਾਂਝੇ ਬਾਟੇ ਰਾਹੀਂ ਸੰਗਤ ਪੰਗਤ ਦੀ ਅਭੇਦਤਾ ਨੂੰ ਤਸਲੀਮ ਕਰਦੇ ਹਨ। ਮਾਈਆਂ ਬੀਬੀਆਂ ਨੂੰ ਸਿਖ ਰਹਿਤ ਮਰਯਾਦਾ ਤੇ ਬਿਨਾ ਵਿਤਕਰੇ ਅੰਮ੍ਰਿਤ ਦੇ ਸਾਂਝੀ ਮੰਨਦੇ ਹਨ। ਸਾਂਝੇ ਬਾਟੇ ਨੂੰ ਮੂੰਹ ਲਾ ਕੇ ਅੰਮ੍ਰਿਤ ਪੀਤਾ ਨਹੀਂ ਜਾਂਦਾ ਸਗੋਂ ਏਸ ਬਾਟੇ ਰਾਹੀਂ ਗੁਰਮਰਯਾਦਾ ਅਨੁਸਾਰ ਵਡੇ ਛੋਟੇ, ਗ਼ਰੀਬ਼ ਅਮੀਰ, ਊਚ ਨੀਚ ਨੂੰ ਪੰਜ ਪਿਆਰੇ ਜਾਂ ਉਨ੍ਹਾਂ ਵਿਚੋਂ ਜੋ ਸਿੱਖ ਚੁਲੇ ਰਾਹੀਂ

ਅੰਮ੍ਰਿਤ ਛਕਾਉਂਦੇ ਤੇ ਅੱਖਾਂ ਅਤੇ ਕੇਸਾਂ ਵਿਚ ਅੰਮ੍ਰਿਤ ਦਾ ਛੱਟਾ ਦੇ ਕੇ ਮਨੁੱਖ ਨੂੰ ਅੰਮ੍ਰਿਤਧਾਰੀ ਬਣਾਉਂਦੇ ਹਨ। ਪਰ ਉਹ ਜੂਠ ਤੇ ਝੂਠ ਤੋਂ ਪ੍ਰਹੇਜ਼ ਜ਼ਰੂਰ ਕਰਦੇ ਹਨ।

ਮਹਾਰਾਜ ਬਾਬਾ ਰਾਮ ਸਿੰਘ ਜੀ ਦੀ ਮਸ਼ਹੂਰ ਕਥਾ ਹੈ ਕਿ ਉਨ੍ਹਾਂ ਪੰਜ ਪਿਆਰਿਆਂ ਪਾਸੋਂ ਅੰਮ੍ਰਿਤ ਪਾਨ ਕੀਤਾ ਤੇ ਰਹਿਤ ਮਰਯਾਦਾ ਦੀ ਪ੍ਰੰਪਰਾ ਕਾਇਮ ਕੀਤੀ। ਖਾਲਸਾ ਪੰਥ ਦੇ ਪਹਿਲੇ ਰੋਜ਼ਾਨਾ ਅਖਬਾਰ 'ਬੀਰ' ਜਿਸ ਨੂੰ ਭਾਈ ਸਾਹਿਬ ਵੀਰ ਸਿੰਘ ਜੀ ਨਾਮ ਸਿਮਰਨ ਨਾਲ ਜੋੜਨਹਾਰ ਸੰਤ ਲਖਮੀਰ ਸਿੰਘ ਜੀ ਬਕਾਪੁਰ ਦੇ ਸਪੁਤ੍ਰ ਭਾਈ ਮਤਾਬ ਸਿੰਘ 'ਬੀਰ' ਚਲਾਂਦੇ ਸਨ, (ਜਿਨ੍ਹਾਂ ਨੂੰ ਸਿੰਘ ਸਭਾ ਲਹਿਰ ਦੇ ਮੋਢੀ ਤੇ ਅਕਾਲੀ ਲਹਿਰ ਦੇ ਮੁਢਲੇ ਆਗੂ ਮੰਨਿਆਂ ਜਾਂਦਾ ਹੈ) ਨੇ ਆਪਣੇ ਅਖਬਾਰ ਵਿਚ ਲਿਖਿਆ ਸੀ ਕਿ ਪੂਰਨ ਸਤਿਕਾਰ ਯੋਗ ਮਹਾਰਾਜ ਬਾਬਾ ਰਾਮ ਸਿੰਘ ਸਾਹਿਬ ਮਹਾਨ ਗੁਰਮਤ ਦੇ ਸਤੰਭ ਸਨ।

'ਇਨ੍ਹਾਂ ਨੇ ਗੁਰਮਤ ਪ੍ਰਚਾਰ ਉਦੋਂ ਕੀਤਾ ਜਦੋਂ ਖਾਲਸਾ ਮਿਲਗੋਭਾ ਹੋ ਕੇ ਗੁਰਮਤ ਤੋਂ ਅਗਿਆਤ ਹੋ ਚੁਕਾ ਸੀ। ਇਨ੍ਹਾਂ ਨੇ ਜ਼ਾਤ ਪਾਤ ਦੇ ਬੰਧਨ ਤੋੜ ਕੇ ਅਨੰਦ ਕਰਾਏ। ਜਦ ਖਾਲਸੇ ਦੇ ਦਿਲਾਂ ਅੰਦਰ ਊਚ ਨੀਚ ਦੇ ਖਿਆਲਾਂ ਨੇ ਆ ਡੇਰਾ ਜਮਾਇਆ ਸੀ। ਇਨ੍ਹਾਂ ਨੀਚ ਤੋਂ ਨੀਚ ਪ੍ਰਾਣੀਆਂ ਨੂੰ ਉਦੋਂ ਇਕ ਫਰਸ਼ ਪਰ ਬਿਠਾ ਕੇ ਆਪਣੇ ਵਰਗੇ ਨਾਮਧਾਰੀ ਬਣਾਇਆ ਸੀ। ਜਦੋਂ ਲੋਕੀ ਜਾਤੀਵਾਦ ਦੀ ਅੱਗ ਵਿਚ ਸੜ ਰਹੇ ਸਨ।

## 'ਬੀਰ' ਦਾ ਖਾਲਸਾ ਨੰਬਰ ੧੦੧੪

ਅੰਮ੍ਰਿਤ ਪਾਨ ਕਰਨ ਨਾਲ ਮਨੁੱਖ ਦੀ ਬੁਧੀ ਹੀ ਬਦਲ ਜਾਂਦੀ ਹੈ। ਜੋ ਅੰਮ੍ਰਿਤ ਮਨ ਤੇ ਬੁਧੀ ਬਦਲ ਕੇ ਮਨੁੱਖ ਮਨੋਬਿਰਤੀ ਪਰ ਅਸਰ ਨਾ ਕਰੇ ਉਹ ਕੇਵਲ ਮਾਤਰ ਰਸਮ ਹੀ ਬਣਕੇ ਰਹਿ ਜਾਂਦਾ ਹੈ। ਨਾਮਧਾਰੀ ਮਹਾਨ ਇਨਕਲਾਬੀ ਤੇ ਮਹਾਨ ਆਤਮ ਬਲ ਦੇ ਮਾਲਕ ਬਾਬਾ ਰਾਮ ਸਿੰਘ ਜੀ ਨੇ ਉਹ ਅੰਮ੍ਰਿਤ ਦੀਆਂ ਚੁਲੀਆਂ ਪਲਾਈਆਂ ਕਿ ਜਿਸ ਨੇ ਆਮ ਮਨੁੱਖ ਦੀ ਮੁੱਢਲੀ ਵਿਚਾਰਧਾਰਾ ਹੀ ਬਦਲ ਦਿਤੀ ਸੀ।

ਉਨ੍ਹਾਂ ਦੇ ਸੇਵਕ ਸਾਥੀ ਸਤਸੰਗੀ ਨਾਮ ਦੀ ਮਸਤੀ ਨਾਲ ਕੂਕ ਉਠੇ, ਅੰਦਰ ਦਾ ਮਹਾਨ ਰੰਗ, ਬਾਹਰਲੇ ਸਰੀਰ ਪਰ ਹਾਵੀ ਹੋ ਗਿਆ ਤੇ ਉਹ ਕੂਕਾਂ ਮਾਰ ਉਠੇ

ਲੋਕਾਂ ਉਨ੍ਹਾਂ ਦਾ ਨਾਮ ਹੀ ਕੂਕਾ ਰਖ ਦਿਤਾ। ਫਿਰ ਉਸ ਅੰਮ੍ਰਿਤ ਦੀ ਹੀ ਤਾਸੀਰ ਸੀ ਕਿ ਇਹ ਮਸਤ ਫੌਜਾਂ ਆਪਾ ਹੀ ਭੁਲ ਗਈਆਂ ਤੇ ਤੋਪਾਂ ਦੇ ਸਾਹਮਣੇ ਖਲੋ ਕੇ ਹੱਸਦੇ ੨ ਉਡ ਗਏ। ਫਾਂਸੀ ਦੇ ਰੱਸੇ ਇਨ੍ਹਾਂ ਲਈ ਗਲਾਂ ਦੇ ਹਾਰ ਤੇ ਸ਼ਿੰਗਾਰ ਬਣ ਗਏ।

ਉਨ੍ਹਾਂ ਨੇ ਅੰਮ੍ਰਿਤ ਰਾਹੀਂ ਨਾਮ ਦੀ ਗੁੜ੍ਹਤੀ ਜਾਣ ਕੇ ਗੁਰੂ ਮੰਤਰ ਨੂੰ ਸੁਣਨਾ ਹੀ ਨਹੀਂ ਸੀ, ਸਗੋਂ ਉਨ੍ਹਾਂ ਧਾਰਨ ਕਰ ਲਿਆ ਸੀ। ਹਿਰਦੇ ਅੰਦਰ ਵਸ ਰਹੀ ਸ਼ਬਦ ਦੀ ਸਤਾ ਨੂੰ ਪ੍ਰਕਾਸ਼ਮਾਨ ਕੀਤਾ ਹੈ ਉਸ ਦੀ ਮਸਤੀ ਅੰਦਰ ਸੰਸਾਰ ਹੀ ਭੁਲ ਬੈਠੇ। ਫਿਰ ਜਿਨ੍ਹਾਂ ਨੇ ਜੀਵਨ ਨੂੰ ਨਾਮ ਅਰਥ ਲਗਾਇਆ, ਜਿਨ੍ਹਾਂ ਨੇ ਨਾਮ ਧਾਰਿਆ ਤੇ ਮਾਲਾ ਵਾਲੇ ਬਣੇ ਉਹ ਲੋਕਾਂ ਨੂੰ ਵਖਰੇ ਹੀ ਦਿਸਣ ਲਗੇ ਉਹ ਬਣੇ 'ਨਾਮਧਾਰੀ'।

ਜੋ ਲੋਕ ਅਜ ਸਿਮਰਨ ਕਰਨ ਦੀ ਰੀਤ ਤੋਂ ਥੋਥੇ ਹਨ। ਜਿਨ੍ਹਾਂ ਨੇ ਸਿਮਰਨ ਅੰਦਰ ਲਿਵ ਲਗਾ ਕੇ ਸੁਰਤ ਨੂੰ ਜੋੜ ਕੇ ਡਿਠਾ ਨਹੀਂ, ਉਹ ਕੀ ਜਾਣਨ ਕਿ ਨਾਮ ਦੀ ਖੁਮਾਰੀ ਅੰਦਰ ਮਸਤੀ ਕੀ ਹੁੰਦੀ ਹੈ? ਮੈਂ ਆਪਣੀ ਹੀ ਗੱਲ ਦਸਦਾ ਹਾਂ, ਮੈਂ ਸੰਤ ਈਸ਼ਰ ਸਿੰਘ ਮਹਾਰਾਜ ਰਾੜਾ ਸਾਹਿਬ ਦਾ ਸੇਵਕ ਹਾਂ। ਜਦੋਂ ਰਾੜੇ ਢੱਕੀ ਅੰਦਰ ਰਹਿੰਦਿਆਂ ਸਿਮਰਨ ਤੇ ਸਾਧਨ ਕਰੀਦਾ ਸੀ ਤਦ ਕੀਰਤਨ ਅੰਦਰ ਖੀਵਾ ਹੋ ਕੇ ਨਚ ਉਠਦਾ ਸੀ। ਫਿਰ ਜੇਕਰ ਕਿਸੇ ਪਾਵਨ ਪਵਿੱਤਰ ਮਹਾਨ ਪਰਮ-ਪੁਰਖ ਦੀ ਮੇਹਰ ਸਦਕਾ ਮਨ ਖੀਵਾ ਹੋ ਕੇ ਨਚ ਉਠੇ ਤੇ ਕਹੇ "ਨਾਚ ਰੇ ਮਨ ਗੁਰ ਕੇ ਆਗੇ" ਤਦ ਬੁਰਾ ਮਨਾਣ ਦੀ ਕੀ ਗੱਲ ਹੈ? ਇਹ ਠੀਕ ਹੈ ਗੁਰੂ ਸ਼ਬਦ ਦੀ ਮਸਤੀ ਨੂੰ ਜਿੰਨਾਂ ਵੀ ਸਾਂਭ ਕੇ ਰਖੀਏ ਚੰਗਾ ਹੈ, ਪਰ ਜੇਕਰ ਕੋਈ ਬੇਹਬਲ ਤੇ ਮਸਤਾਨਾ ਹੋ ਉਠੇ ਇਹ ਉਸ ਦਾ ਦੋਸ਼ ਨਹੀਂ ਹੈ। ਬੁਧੀ ਦੇ ਚਕਰ ਅੰਦਰ ਫਸਿਆ ਮਨੁੱਖ ਦਲੀਲ ਅਤੇ ਨਘੋਚਾਂ ਕੱਢਦਾ ਹੈ। ਪਰ ਜੇਕਰ ਤੁਸੀਂ ਉਸ ਅੰਦਰਲੇ ਖੁਮਾਰ ਤੇ ਰੰਗ ਤੋਂ ਹੀ ਅਭਿਜ ਹੋ ਤਦ ਫਿਰ ਹੋਰਨਾਂ ਦੇ ਰੰਗ ਨੂੰ ਭੀ ਬੁਰਾ ਕਿਉਂ ਗਿਣਦੇ ਹੋ। ਨਾਮ ਰਤੇ ਮਨੁੱਖ ਦਾ ਹਰ ਰੰਗ ਨਿਆਰਾ ਤੇ ਵਖਰਾ ਹੋ ਜਾਂਦਾ ਹੈ। ਉਸ ਦੀਆਂ ਖੀਵੀਆਂ ਨਜ਼ਰਾਂ ਹੋਰਨਾਂ ਨੂੰ ਮਧਮਸਤ ਬਣਾ ਧਰਦੀਆਂ ਹਨ। ਉਸ ਦੀ ਕਿਰਿਆ ਸੁਤੇਸਿਧ ਹੀ ਸੁਧਾਈ ਹੋਈ ਸੁਚੀ ਹੋ ਜਾਂਦੀ ਹੈ:

ਸਚ ਕਰਣੀ ਸਚ ਤਾਕੀ ਰਹਿਤ ॥
ਸਚ ਹਿਰਦੇ ਸਚ ਮੁਖ ਕਹਿਤ ॥

ਸੋ ਆਤਮ ਵਿਸ਼ੈਣੀ ਬੁਧੀ ਪੈਦਾ ਕਰਨ ਹਿਤ ਮਨੁੱਖ ਨੂੰ ਸ਼ਬਦ ਆਧਾਰਤ ਤੇ ਸ਼ਬਦ ਰਤੇ ਹੋਣਾ ਜ਼ਰੂਰੀ ਹੈ। ਲੋੜ ਹੈ ਕਿ ਉਸ ਮਨੋਬਿਰਤੀ ਤੇ ਮਹਾਨ ਆਤਮ ਰੰਗ ਨੂੰ ਤਕੀਏ ਜੋ ਮਹਾਂਪੁਰਖ ਬਾਬਾ ਰਾਮ ਸਿੰਘ ਜੀ ਨੇ ਨਾਮਧਾਰੀ ਵੀਰਾਂ ਨੂੰ ਪ੍ਰਦਾਨ ਕੀਤਾ ਤੇ ਖਾਲਸਾ ਪੰਥ ਨੂੰ ਨਵੀਆਂ ਲੀਹਾਂ ਤੇ ਤੋਰਨ ਦਾ ਉਪ੍ਰਾਲਾ ਕੀਤਾ ਸੀ। ਜੇਕਰ ਇਹ ਰੰਗ ਚੜ੍ਹ ਜਾਏ, ਘਟੋ ਘਟ ਇਸ ਬਾਰੇ ਪੰਥ ਦੀ ਇਕ ਸੋਚ ਤੇ ਵਿਚਾਰ ਹੀ ਪ੍ਰਪਕ ਹੋ ਜਾਏ ਤਦ ਨਾਮਧਾਰੀਆਂ ਬਾਰੇ ਅੱਧੇ ਸ਼ੰਕੇ ਆਪ ਹੀ ਮੁਕ ਜਾਣਗੇ। ਨਾਮਧਾਰੀ ਦਾ ਅੰਮ੍ਰਿਤ ਕਲਗੀਧਰ ਗੁਰਦੇਵ ਦੇ ਅਸਲ ਆਸ਼ੇ ਦੀ ਪੂਰਨਤਾ ਹੈ :

ਪੂਰਨ ਜੋਤ ਜਗੇ ਘਟ ਮਹਿ
ਤਬ ਖਾਲਸਾ ਤਾਹਿ ਨਖਾਲਸ ਜਾਨੈ ॥

## ਨਾਮਧਾਰੀਆਂ ਦਾ 'ਨਾਮ' ਸ਼ਬਦ

ਨਾਮਧਾਰੀਆਂ ਦੇ ਗੁਰੂ ਮੰਤਰ ਬਾਰੇ ਬੜੇ ਹੀ ਭੁਲੇਖੇ ਹਨ, ਕਈ ਉਨ੍ਹਾਂ ਨੂੰ ਇਸ ਵਿਸ਼ੇ ਵਿਚ ਕੰਡਿਆਂ ਪਰ ਧਰੂੰਹਦੇ ਹਨ। ਪਰ ਜਦੋਂ ਅਸਾਂ ਇਹ ਪੜਚੋਲ ਕੀਤੀ ਤਦ ਇਹ ਗੱਲ ਸਪਸ਼ਟ ਹੋ ਗਈ ਕਿ ਨਾਮਧਾਰੀ ਜੋ ਗੁਰੂ ਮੰਤਰ ਕੰਨ ਅੰਦਰ ਦੇਂਦੇ ਹਨ ਉਹ ਗੁਰੂ ਨਾਨਕ ਸੱਚੇ ਪਾਤਸ਼ਾਹ ਦੀ ਬਖਸ਼ਸ਼ ਨਾਲ ਸਿੱਖ ਨੂੰ ਕਿਹਾ ਗਿਆ ਮਹਾਨ ਗਿਆਨ ਅੰਮ੍ਰਿਤ ਭੰਡਾਰ ਗੁਰੂ ਮੰਤਰ ਹੀ ਹੈ, ਹੋਰ ਕੋਈ ਵੱਖਰਾ ਨਹੀਂ। ਨਾਮਧਾਰੀ ਆਚਾਰੀਆ ਨੇ ਇਹ ਗੱਲ ਸਪਸ਼ਟ ਕਰ ਦਿਤੀ ਕਿ ਬ੍ਰਹਮਗਿਆਨੀ ਮਹਾਨ ਆਤਮਾ ਜੋ ਅਕਾਲ ਨਾਲ ਅਭੇਦ ਹੋ ਚੁਕੇ ਹਨ। ਜੇਕਰ ਗੁਰੂ ਮੰਤਰ ਪ੍ਰਗਟ ਹੀ ਬਖਸ਼ ਦੇਂਦੇ ਤਦ ਪਤਾ ਨਹੀਂ ਕਿੰਨੇ ਹੀ ਨਰਮ ਦਿਮਾਗ਼ ਕੰਮ ਹੀ ਕਰਨੋਂ ਹਟ ਜਾਂਦੇ, ਜਦੋਂ ਕਿ ਭਾਈ ਹੀਰਾ ਸਿੰਘ ਜੀ ਪਟਿਆਲਾ ਜੋ ਪਿਛੋਂ ਜਾ ਕੇ ਮਹਾਨ ਸ਼ਹੀਦ ਹੋਏ ਇਕ ਵਡੇ ਰਾਜ ਘਰਾਣੇ ਦੇ ਰਿਸ਼ਤੇਦਾਰ ਸਨ, ਪਰ ਜਦੋਂ ਗੁਰੂ ਮੰਤਰ ਕੰਨੀ ਪਿਆ ਉਹ ਸੁਰਤੀ ਦੇ ਇਤਨੇ ਉੱਚ ਗਗਨਾਂ ਨੂੰ ਪਾਰ ਕਰ ਗਏ ਕਿ ਉਹ ਗਾਂਦੇ ਹੋਏ ਸ਼ਹੀਦ ਹੋਏ :

ਮੋਹੇ ਮਰਨੇ ਕਾ ਚਾਉ ਹੈ ਮਰੋ ਤੋ ਹਰ ਕੇ ਦੁਆਰ ॥

ਨਾਮਧਾਰੀ ਵੀਰ ਇਸ ਨਿਸਚੇ ਦੇ ਹਨ ਕਿ ਬਾਹਰ ਪੜ੍ਹਨ ਤੇ ਦ੍ਰਿੜ ਕਰਨ ਹਿਤ ਗੁਰੂ ਕੀ ਬਾਣੀ ਹੈ, ਪਰ ਬਾਣੀ ਰਾਹੀਂ ਸਵੱਛ ਤੇ ਪਾਵਨ ਹੋਏ ਹਿਰਦੇ ਅੰਦਰ ਸਤ ਸਰੂਪ ਦਾ ਪ੍ਰਗਟ ਰੂਪ ਗੁਰੂ ਮੰਤਰ ਪ੍ਰਵੇਸ਼ ਕਰਕੇ ਸੁਰੱਖਸ਼ਤ ਹੋ ਸਕਦਾ ਹੈ :

ਸਤਿਨਾਮ ਸਿਮਰਨ ਜਨ ਪ੍ਰਾਣੀ ॥
ਤਿਸ ਉਪਜਾਵਣ ਕੋ ਸੁਭ ਧਰਣੀ ॥

ਗੁਰੂ ਬਾਣੀ ਦੇ ਸਿਮਰਣ ਕਰਕੇ ਸਤ ਸਰੂਪ ਪ੍ਰਭੂ ਦੀ ਪ੍ਰਾਪਤੀ ਲਈ ਵੈਰਾਗ ਉਤਪੰਨ ਹੁੰਦਾ ਹੈ ਤੇ ਫਿਰ ਉਸ ਪਵਿੱਤਰ ਹੋਈ ਰੰਗਾਵਲੀ ਧਰਤੀ ਅੰਦਰ ਮਹਾਨ ਗੁਰੂ ਮੰਤਰ ਦਾ ਪ੍ਰਵੇਸ਼ ਹੋ ਸਕਦਾ ਹੈ। ਸੋ ਨਾਮਧਾਰੀਆਂ ਨੇ ਗੁਰੂ ਮੰਤਰ ਦਾ ਉਹੀ ਰਾਹ ਧਾਰਨ ਕੀਤਾ ਹੈ ਜੋ ਪ੍ਰਥਮ ਗੁਰੂ ਦੇਵ ਸਵਾਮੀ ਸਮੇਂ ਪ੍ਰਚਲਤ ਸੀ। ਪਵਿੱਤਰ ਅੰਮ੍ਰਿਤ ਦੀ ਦਾਤ ਦੇ ਕੇ ਬਾਣੀ ਦਾ ਪਾਠ ਧਾਰਮਕ ਰਹੁਰੀਤ ਦਸਣੀ ਤੇ ਫਿਰ ਪ੍ਰਵਿਰਤੀ ਕਰਮ ਦ੍ਰਿੜ ਕਰਾਉਣੇ, ਪਰ ਗੁਰੂ ਮੰਤਰ ਦਾ ਦਾਨ ਕੰਨ ਅੰਦਰ ਹੀ ਦੇਣਾ ਤਾਂ ਜੋ ਹਰ ਪਾਤਰ ਪਰ ਉਸ ਦਾ ਅਸਰ ਉਸ ਦੀ ਬੁਧੀ ਦੀ ਬਬੇਕੀ ਸੁਰਤੀ ਤੇ ਮਧਮ ਸ਼੍ਰੇਣੀ ਦੀ ਵਿਚਾਰ ਅਨੁਸਾਰ ਹੀ ਅਸਰ ਪੈ ਸਕੇ।

ਅਸੀਂ ਆਮ ਤੌਰ ਤੇ ਰੋਜ਼ਾਨਾ ਹੀ ਜੀਵਣ ਅੰਦਰ ਤਕਦੇ ਹਾਂ ਕਿ ਜੀਵਨ ਮਨੋਰਥ ਦੀ ਸਿਧੀ ਹਿਤ ਸਾਡਾ ਮੇਲ ਜਿਸ ਵੀ ਮਨੁੱਖ ਨਾਲ ਹੋਵੇ ਉਸ ਦਾ ਅਸਰ ਤੁਰਤ ਹੀ ਸਾਡੀ ਬੁਧੀ ਪਰ ਪੈਂਦਾ ਹੈ, ਕਿਸੇ ਦਾ ਅਸਰ ਦੋ ਘੜੀ ਪੈਂਦਾ ਹੈ ਤੇ ਕਿਸੇ ਦਾ ਲੰਬਾ ਸਮਾਂ, ਪਰ ਜੋ ਸੰਗਤ ਤੇ ਦਰਸ਼ਨ ਮਨੁਖ ਦੀਆਂ ਮੁਢਲੀਆਂ ਕੀਮਤਾਂ ਤੇ ਆਦਰਸ਼ ਨੂੰ ਬਦਲ ਸਕੇ ਉਹ ਜੀਵਨ ਦੀਆਂ ਰੌਆਂ ਤੇ ਰੁਚੀਆਂ ਨੂੰ ਹੀ ਬਦਲ ਸਕਦਾ ਹੈ। ਮੈਂ ਆਪ ਗੁਰੂ ਮੰਤਰ ਪੰਜ ਪਿਆਰਿਆਂ ਪਾਸੋਂ ਹੀ ਅੰਮ੍ਰਿਤ ਪਾਨ ਕਰਨ ਸਮੇਂ ਧਾਰਨ ਕੀਤਾ ਸੀ। ਪਰ ਜੋ ਗੁਰੂ ਮੰਤਰ ਦਾ ਸਿਧਾਂਤ ਤੇ ਉਸ ਦਾ ਮਨ ਬੁਧੀ ਪਰ ਅਸਰ-ਸੰਤ ਮਹਾਰਾਜ ਦੀ ਸੋਝੀ ਦੇਣ ਪਿਛੋਂ ਪਿਆ ਉਹ ਕਹਿਣ ਕਥਨ ਤੋਂ ਵੀ ਬਾਹਰ ਹੈ।

ਇਹ ਠੀਕ ਹੈ ਕਿ ਅਜ ਦੇ ਸਮੇਂ ਕਈ ਧਾਰਮਕ ਭੈੜੀਆਂ ਰਸਮਾਂ ਨੇ ਧਰਮ ਦੀ ਸਥਿਤੀ ਤੇ ਉਸ ਦੀਆਂ ਕੀਮਤਾਂ ਨੂੰ ਹੀ ਮੁਢੋਂ ਮਿਟਾ ਦੇਣ ਦਾ ਉਪ੍ਰਾਲਾ ਕੀਤਾ ਹੈ; ਪਰ ਜਿਸ ਤਰ੍ਹਾਂ ਮੁਲੱਮੇ ਦੀ ਹੋਂਦ ਸਾਬਤ ਕਰਦੀ ਹੈ ਕਿ ਸੋਨਾ ਹੈ ਤੇ ਉਸ ਨੂੰ ਕੇਵਲ ਬਾਹਰ ਦੀ ਚਮਕ ਦਮਕ ਤੋਂ ਹੀ ਨਹੀਂ ਪਰਖਿਆ ਜਾ ਸਕਦਾ। ਕਈ ਵਾਮਪੰਥੀ

ਵੀ ਸਿਖ ਸ਼ਕਲ ਅੰਦਰ ਹੀ ਦਿਸ ਰਹੇ ਹਨ ਜੋ ਕਿ ਸਰਲ ਭੇਖੀ ਹਨ ਉਹ ਮਾਸ ਸ਼ਰਾਬ ਦੀ ਖੁਲ੍ਹੀ ਵਰਤੋਂ ਕਰਦੇ ਹਨ ਤੇ ਨਾਲ ਹੀ ਰੱਬ ਦੀ ਜੋਤ ਹੋਣ ਦਾ ਵੀ ਝੂਠਾ ਦਾਹਵਾ ਕਰਦੇ ਹਨ। ਉਨ੍ਹਾਂ ਦੀ ਪ੍ਰਪੰਚ ਲੀਲਾ ਤੇ ਬਾਹਰ ਦੇ ਅਡੰਬਰ ਕਿਸੇ ਵੀ ਤਰ੍ਹਾਂ ਨਾਮਧਾਰੀ ਮਤ ਦੇ ਮਹਾਨ ਆਦਰਸ਼ ਤੇ ਆਤਮ ਉਚਤਾਈ ਦੇ ਉਤਮ ਉਦੇਸ਼ ਨੂੰ ਨੀਵਾਂ ਤੇ ਮਲੀਨ ਨਹੀਂ ਬਣਾ ਸਕਦੇ। ਨਾਮਧਾਰੀ ਦਾ ਕੰਨ ਅੰਦਰ ਮੰਤ੍ਰ ਇਸ ਗੱਲ ਦਾ ਸੰਕੇਤ ਹੈ ਕਿ ਉਹ ਗੁਰੂ ਮੰਤਰ ਜੈਸੇ ਪਾਵਨ ਮਹਾਨ ਤੇ ਉੱਚਾ ਗਗਨਾਂ ਦੇ ਭੇਦ ਜਾਣਨ ਹਿਤ ਹਰ ਕਿਸੇ ਨੂੰ ਸਾਂਝੀ ਨਹੀਂ ਬਣਾਂਦੇ। ਸਗੋਂ ਉਹ ਸਮਝਦੇ ਹਨ ਕਿ ਜਿਸ ਦੇ ਅਤ ਉਤਮ ਕਰਮ ਹੋਣ ਗੁਰੂ ਮੰਤਰ ਦੀ ਦਾਤ ਉਸੇ ਨੂੰ ਹੀ ਪ੍ਰਾਪਤ ਹੋ ਸਕਦੀ ਹੈ। ਫਿਰ ਗੁਰੂ ਮੰਤਰ ਦਾ ਧਾਰਣੀਯ ਮਨੁੱਖ ਕਿਸੇ ਗਲੋਂ ਨਾ ਹੀਣ ਹੁੰਦਾ ਹੈ ਤੇ ਨਾ ਹੀ ਉਸ ਨੂੰ ਮਨ ਦੇ ਤੌਰ ਪਰ ਨੀਵਾਂ ਕੀਤਾ ਤੇ ਦਿਖਾਇਆ ਜਾ ਸਕਦਾ ਹੈ। ਨਾਮ ਜਿਸ ਮਨੁੱਖ ਦੇ ਅੰਦਰ ਹੈ ਉਹ ਸੱਚਾ ਸ਼ਾਹ ਹੈ ਹੋਰ ਪਾਤਸ਼ਾਹੀਆਂ ਤਾਂ ਬਾਦ ਤੇ ਵਿਤੰਡੇ ਦੀਆਂ ਹਨ, ਪਰ ਨਾਮ ਰਤੇ ਸਚੇ ਸ਼ਾਹ ਪਤ ਦੇ ਸ਼ਾਹ ਹਨ। ਫਿਰ ਉਹ ਸ਼ਾਹ ਜੋ ਪਤ ਵਾਲੇ ਹਨ ਪ੍ਰਭੂ ਦੇ ਦਰ ਪਰ ਪੁਜ ਕੇ ਪੰਚ ਹੋ ਗਏ ਹਨ; ਉਨ੍ਹਾਂ ਦੀ ਸੁਰਤੀ ਦਸਮ ਦੁਆਰ ਦੇ ਗਗਨ ਨੂੰ ਛੋਹ ਕੇ ਸਤ ਰੂਪ ਹੋ ਜਾਂਦੀ ਹੈ। ਐਸੀ ਸਤਾ ਨੂੰ ਪ੍ਰਗਟ ਕਰਕੇ ਸਾਡੀਆਂ ਆਤਮਾਵਾਂ ਨੂੰ ਸਾਂਝੀ ਤੇ ਬ੍ਰੀਕ ਤਾਰ ਨਾਲ ਜੋੜ ਕੇ ਇਕ ਸੁਰਤਾ ਕਰਦੀ ਹੈ। ਸ਼ਬਦ ਤੇ ਸ਼ਬਦ ਹੀ ਮਨੁੱਖ ਨੂੰ ਅੰਤਰ ਆਤਮੇ ਜੋੜ ਕੇ ਇਕ ਕਰਦਾ ਹੈ। ਜਿਨ੍ਹਾਂ ਪ੍ਰਾਣੀਆਂ ਦਾ ਇਕ ਗੁਰੂ ਮੰਤਰ ਤੇ ਇਕੋ ਹੀ ਸਿਮਰਨ ਦਾ ਰਾਹ ਹੈ ਉਹ ਫਿਰ ਬਬੇਕੀ ਬੁਧੀ ਮਾਲਕ ਲੋਕ ਜੇਕਰ ਗੁਰੂ ਮੰਤਰ ਦੀ ਪ੍ਰਾਪਤੀ ਪੂਰਨ ਸ਼ਕਤੀਸ਼ਾਲੀ ਪਾਵਨ ਮਹਾਨਪੁਰਖਾਂ ਤੋਂ ਹੀ ਪ੍ਰਾਪਤ ਕਰਨ ਤਦ ਉਹ ਦੀਵਾਨੇ ਨਾ ਹੋਣ ਤਦ ਹੋਰ ਕੀ ਹੋਣ। ਉਹ ਸਾਰਾ ਹੀ ਵਿਸਥਾਰ ਮੈਂ ਕੇਵਲ ਗੁਰੂ ਮਤ ਅਨੁਸਾਰ ਸਿਮਰਨ ਅਤੇ ਗੁਰੂ ਮਿਹਰ ਦੀ ਪ੍ਰਾਪਤੀ ਤੇ ਅਭਿਆਸ ਬਾਰੇ ਲੋਕਾਂ ਨੂੰ ਸੋਝੀ ਪੈ ਸਕੇ ਬਾਰੇ ਮੈਂ ਗੱਲ ਕੀਤੀ ਹੈ। ਹੋਰ ਕੋਈ ਆਸ਼ਾ ਵੀ ਨਹੀਂ ਹੈ, ਪਰ ਇਕ ਗੱਲ ਸ਼ਪਸ਼ਟ ਹੈ ਕਿ ਨਾਮਧਾਰੀ ਸਿੱਖ ਪੰਥ ਦੇ ਹਰ ਗਲੋਂ ਸਾਂਝੇ ਤੇ ਇਕ ਪੱਖੀ ਹਨ ਕਿ ਸਾਡਾ ਗੁਰੂ ਮੰਤਰ ਇਕ ਹੈ ਤੇ ਉਸ ਦੀ ਵਰਤੋਂ ਉਹ ਜੇਕਰ ਉਹ ਖੁਲ੍ਹੇ ਤੌਰ ਪਰ ਨਹੀਂ ਕਰਦੇ ਤੇ ਹਰ ਮਨੁੱਖ ਪਾਸੋਂ ਜਾਪ ਕਰਵਾ ਕੇ ਉਸ

ਦੀਆਂ ਕਦਰ ਕੀਮਤਾਂ ਨੂੰ ਨੀਵਾਂ ਨਹੀਂ ਕਰਦੇ ਤਦ ਇਹ ਉਨ੍ਹਾਂ ਦਾ ਦੋਸ਼ ਨਹੀਂ, ਸਗੋਂ ਇਹ ਜਾਣਦਿਆਂ ਵੀ ਇਥੇ ਹਰ ਸਮੇਂ ਪਾਠ ਦੇ ਨਾਲ ਹੀ ਅੰਮ੍ਰਿਤ ਦੀ ਦਾਤ ਸਮੇਂ ਹੀ ਮਹਾਨ ਗੁਰੂ ਮੰਤਰ ਦਿਤਾ ਜਾਂਦਾ ਹੈ ਜੋ ਮਨੁੱਖ ਦੀ ਆਤਮਾ ਲਈ ਸੁਰਜੀਤੀ ਤੇ ਪਵਿੱਤਰਤਾ ਦਾ ਨਵਾਂ ਦਰਵਾਜ਼ਾ ਖੋਲ੍ਹੇਗੀ। ਸੋ ਨਾਮਧਾਰੀ ਨਾਮ ਨੂੰ ਲੈਂਦਾ ਨਹੀਂ ਸਗੋਂ ਉਹ ਉਸ ਨੂੰ ਧਾਰਨ ਕਰਦਾ ਹੈ। ਉਹ ਸ਼ਸਤਰ ਦਾ ਧਾਰਣੀਆ ਹੈ, ਪਰ ਉਸ ਪਰ ਸ਼ਬਦ ਦਾ ਪ੍ਰਵਾਹ ਹੈ ਤਾਂ ਜੋ ਸਤ ਮਾਰਗ ਪਰ ਚਲੇ ਆ ਰਹੇ ਹਨ। ਉਨ੍ਹਾਂ ਨੂੰ ਸਚੇ ਅਰਥਾਂ ਅੰਦਰ ਨਾਮਧਾਰੀ ਕਿਹਾ ਜਾ ਸਕਦਾ ਹੈ।

ਜੋ ਲੋਕ ਇਹ ਪ੍ਰਚਾਰ ਕਰਦੇ ਹਨ ਨਾਮਧਾਰੀ ਕਿਸੇ ਕਲਾਮ ਨਾਲ ਸੰਬੰਧ ਰਖਦੇ ਹਨ ਉਹ ਆਪਣੇ ਤੇ ਮਹਾਰਾਜ ਬਾਬਾ ਰਾਮ ਸਿੰਘ ਜੀ ਨਾਲ ਵੀ ਧੋਖਾ ਕਰਦੇ ਹਨ ਹਾਂ ਨਾਮਧਾਰੀ ਗੁਰੂ ਬਾਣੀ ਬਿਨਾਂ ਹੋਰ ਕਿਸੇ ਦੀ ਬਾਣੀ ਪੜ੍ਹਨਾ ਤੇ ਗੁਰੂ ਮੰਤਰ ਬਿਨਾਂ ਹੋਰ ਜਾਪ ਨੂੰ ਆਤਮ ਲਈ ਕਲੰਕ ਤੇ ਪਾਪ ਹੀ ਤਸੱਵਰ ਕਰਦੇ ਹਨ।

ਨਾਮਧਾਰੀਆਂ ਬਾਰੇ ਕਿਸੇ ਵੀ ਹੋਰ ਕਲਾਮ ਦਾ ਜ਼ਿਕਰ ਕੋਈ ਸ਼ਰਾਰਤੀ ਹੀ ਕਰਦੇ ਹਨ ਜੋ ਜਾਣ ਬੁਝ ਕੇ ਖਾਲਸਾ ਜੀ ਦੀ ਸ਼ਕਤੀ ਨੂੰ ਇਕ ਮੁਠ ਨਹੀਂ ਤਕਣਾ ਚਾਹੁੰਦੇ, ਜਦ ਇਹ ਗੱਲ ਸਪਸ਼ਟ ਹੋ ਗਈ ਸਾਡਾ ਗੁਰੂ ਮੰਤਰ ਇਕ ਹੈ ਫਿਰ ਹੋਰ ਤਫਰਕਾ ਹੈ ਹੀ ਕਿਹੜਾ ? ਸੋ ਸਿੱਖ ਪੰਥ ਨੂੰ ਸਪਸ਼ਟ ਹੀ ਇਹ ਗੱਲ ਪ੍ਰਵਾਨ ਕਰਨੀ ਚਾਹੀਦੀ ਹੈ ਕਿ ਸਾਡਾ ਮੁਢਲਾ ਆਦਰਸ਼ ਇਕ ਹੈ, ਜੀਵਨ ਦੀ ਰੀਤ ਇਕ ਹੈ ਕਿ ਸਿੱਖੀ ਨਿਰਮਲ ਪਾਵਨ ਤੇ ਪਵਿੱਤਰ ਹੋਵੇ।

ਫਿਰ ਆਤਮ ਸ਼ੁਧੀ ਤੇ ਆਤਮ ਪਦ ਦੀ ਪ੍ਰਾਪਤੀ ਹਿਤ ਸਾਡੇ ਗੁਰੂ ਮੰਤਰ ਵੀ ਇਕੋ ਹੀ ਹੈ ਤਦ ਹੋਰ ਛੋਟੇ ਮੋਟੇ ਵਿਤਕਰੇ ਆਪ ਹੀ ਮਿਟ ਜਾਂਦੇ ਹਨ।

## ਅਨੰਦ ਕਾਰਜ

ਅਸੀਂ ਇਸ ਬਹਿਸ ਅੰਦਰ ਬਹੁਤਾ ਨਹੀਂ ਪੈਂਦੇ ਕਿ ਅਨੰਦ ਕਾਰਜ ਦੀ ਰਸਮ ਸਤਿਕਾਰਯੋਗ ਬਾਬਾ ਰਾਮ ਸਿੰਘ ਜੀ ਤੋਂ ਪਹਿਲਾਂ ਸੀ ਕਿ ਨਹੀਂ। ਹੋ ਸਕਦਾ ਹੈ ਕਿ ਅਨੰਦ ਕਾਰਜ ਕਦੇ ਪਹਿਲਾਂ ਮਿਸਲਾਂ ਸਮੇਂ ਕਿਧਰੇ ਹੁੰਦੇ ਰਹੇ ਹੋਣ। ਪਰ ਰਾਜ ਖਾਲਸਾ ਸਮੂੱਚੇ ਹੀ ਬਰਾਹਮਣ ਧਰਮ ਦਾ ਧਾਰਣੀਯ ਹੋ ਚੁਕਾ ਸੀ, ਇਥੋਂ

ਤਕ ਸ੍ਰੀ ਹਰੀ ਮੰਦਰ ਸਾਹਿਬ ਦੀ ਸੇਵਾ ਪਰ ਜਿੰਨਾਂ ਸੋਨਾ ਲਗਾ ਉਤਨਾ ਹੀ ਰੁਪਿਆ ਮਹਾਰਾਜੇ ਦੇ ਖਜ਼ਾਨੇ ਵਿਚੋਂ ਕਾਸ਼ੀ ਦੇ ਮੰਦਰ ਨੂੰ ਦਿਤਾ ਗਿਆ ਸੀ। ਕਾਰ ਵਿਹਾਰਾਂ ਸਮੇਂ ਸਾਰੇ ਹੀ ਕਾਰਜ ਬ੍ਰਾਹਮਣਾਂ ਦੀ ਸੋਧ ਬਾਰੇ ਹੀ ਹੁੰਦੇ ਸਨ। ਫਿਰ ਅਨੰਦ ਕਾਰਜ ਦੀ ਪਾਵਨ ਮਰਯਾਦਾ ਨੂੰ ਕੌਣ ਚੇਤੇ ਰਖਦਾ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਕਿਸੇ ਵੀ ਪੁਤ੍ਰ ਦੇ ਵਿਆਹ ਪਰ ਉਤਨਾ ਖਰਚ ਨਹੀਂ ਸੀ ਕੀਤਾ ਜਿਤਨਾ ਕਿ ਕੰਵਰ ਨੌਨਿਹਾਲ ਸਿੰਘ ਦੇ ਵਿਆਹ ਪਰ ਖਰਚ ਤੇ ਰਹੁਰੀਤਾਂ ਕੀਤੀਆਂ ਸਨ। ਉਸ ਵਿਆਹ ਬਾਰੇ ਇਹ ਤਾਂ ਮਿਲਦਾ ਹੈ ਕਿ ਉਸ ਨੇ ਪੋਤਰੇ ਦੇ ਸਿਰ ਦਾ ਸੇਹਰਾ ਹਰੀਮਦਰ ਸਾਹਿਬ ਨੂੰ ਭੇਟ ਕਰ ਦਿਤਾ, ਪਰ ਇਹ ਕਿਧਰੇ ਨਹੀਂ ਮਿਲਦਾ ਕਿ ਹਰੀਮੰਦਰ ਸਾਹਿਬ ਦਾ ਕੋਈ ਰਾਗੀ ਜਾਂ ਫਿਰ ਗਿ: ਸੰਤ ਸਿੰਘ ਜੈਸੇ ਸ਼੍ਰੋਮਣੀ ਵਿਦਵਾਨ ਜਾਂ ਕੋਈ ਧਾਰਮਕ ਹਸਤੀ ਇਸ ਕਾਰਜ ਸਮੇਂ ਅਨੰਦ ਕਾਰਜ ਹਿਤ ਪੁਜੀ ਹੋਵੇ। ਅੰਗ੍ਰੇਜ਼ੀ ਤਾਰੀਖ ਦਾਨ ਤੇ ਸਿਆਸੀ ਤੌਰ ਤੇ ਸਦੇ ਪਰ ਆਏ ਹੋਏ ਬਦੇਸ਼ੀਆਂ ਨੇ ਵਨ ਸੁਵੰਨੀਆਂ ਸ਼ਰਾਬਾਂ ਨਾਲ ਮੁਜਰਿਆਂ ਤੇ ਹੋਰ ਖਰਚ ਵਾਲੀਆਂ ਸਾਰੀਆਂ ਗੱਲਾਂ ਦਾ ਜ਼ਿਕਰ ਕੀਤਾ ਹੈ ਪਰ ਇਕ ਲਾਈਨ ਵੀ ਕਿਧਰੇ ਇਹ ਲਿਖੀ ਨਹੀਂ ਮਿਲਦੀ ਕਿ ਸਿੱਖਾਂ ਦੇ ਧਾਰਮਿਕ ਪ੍ਰਤੀਨਿਧ ਜਾਂ ਮਹਾਨ ਹਸਤੀ ਨੇ ਆਨੰਦ ਕਾਰਜ ਕਰਾਇਆ ਹੋਵੇ ਜਾਂ ਫਿਰ ਅਨੰਦ ਹੋਣ ਦੀ ਕੋਈ ਛੋਟੀ ਮੋਟੀ ਸ਼ਹਾਦਤ ਹੀ ਮੌਜੂਦ ਹੋਵੇ।

ਇਸ ਦੇ ਉਲਟ ਮਹਾਰਾਜੇ ਦੇ ਕੁਲ ਪ੍ਰੋਹਤਾਂ ਦੀਆਂ ਰਵਾਇਤਾਂ ਹਰਦੁਆਰ ਤੇ ਕੁਰਕਛੇਤਰ ਦੇ ਪਾਂਡੇ ਹੁਣ ਤਕ ਗਵਾਹ ਹਨ ਕਿ ਉਹ ਹਰ ਵਿਆਹ ਅਤੇ ਖੁਸ਼ੀ ਸਮੇਂ ਮਹਾਰਾਜੇ ਪਾਸੋਂ ਖੁਲ੍ਹੇ ਗਫ਼ੇ ਮਾਇਆ ਦੇ ਇਨ੍ਹਾਂ ਸਮਿਆਂ ਪਰਾਂ ਪ੍ਰਾਪਤ ਕਰਦੇ ਸਨ। ਇਹ ਮਸ਼ਹੂਰ ਰਵਾਇਤ ਹੈ ਕਿ ਮਹਾਰਾਜ ਕੋਹਨੂਰ ਹੀਰਾ ਪੰਡਿਆਂ ਨੂੰ ਦਾਨ ਦੇਊ ਸੀ, ਪਰ ਹਕੀਮ ਨੂਰ-ਉਲ-ਦੀਨ ਨੇ ਡਟ ਕੇ ਰੋਸ ਕੀਤਾ ਕਿ ਇਹ ਵਡਮੁਲੀ ਸੌਗਾਤ ਜੋ ਕਿ ਸ਼ਾਹੀ ਖਜ਼ਾਨੇ ਦੀ ਸ਼ੋਭਾ ਹੈ ਕਿਧਰੇ ਦਾਨ ਅਰਥ ਦੇ ਕੇ ਖਜ਼ਾਨੇ ਨੂੰ ਖਾਲੀ ਨਹੀਂ ਕੀਤਾ ਜਾ ਸਕਦਾ। ਮਹਾਰਾਜ ਕੋਈ ਰੁਪੈ ਪੈਸੇ ਦੇ ਦੇਣ, ਪਰ ਉਹ ਸ਼ਾਹੀ ਖਜ਼ਾਨੇ ਦੇ ਅਨਮੋਲ ਪਦਾਰਥਾਂ ਨੂੰ ਨਾ ਛੇੜਨ। ਇਸ ਰੋਸ ਨੇ ਚੰਗਾ ਅਸਰ ਕੀਤਾ ਤੇ ਉਹ ਹੀਰਾ ਅਖੀਰ ਬਾਦਸ਼ਾਹਤ ਦੇ ਖਾਤਮੇ ਪਰ ਛਲ ਤੇ

ਕਪਟ ਰਾਹੀਂ ਅੰਗ੍ਰੇਜ਼ਾਂ ਨੇ ਪ੍ਰਾਪਤ ਕੀਤਾ ਤੇ ਹੁਣ ਉਹ ਸ਼ਾਹੀ ਤਾਜ ਦੀ ਸੋਭਾ ਟੁਕੜੇ ੨ ਹੋ ਕੇ ਵਧਾ ਰਿਹਾ ਹੈ ।

ਅਸੀਂ ਬਹਿਸ ਹੋਰ ਪਾਸੇ ਨੂੰ ਲੈ ਤੁਰੇ ਹਾਂ । ਗਲ ਧਾਰਮਕ ਰਹੁਰੀਤ ਦੀ ਹੈ । ਸੋ ਅਨੰਦ ਕਾਰਜ ਦੀ ਮਰਯਾਦਾ ਜੇਕਰ ਸੀ ਵੀ ਤਦ ਉਸ ਸਮੇਂ ਨਾ ਹੋਣ ਵਾਲੀ ਗੱਲ ਸੀ । ਚੌਹੀਂ ਪਾਸੀਂ ਬ੍ਰਾਹਮਣ ਧਰਮ ਦਾ ਬੋਲ ਬਾਲਾ ਸੀ । ਉਹ ਸਿਆਹ ਸੁਫੈਦ ਦਾ ਮਾਲਕ ਸੀ । ਸਿੱਖ ਇਹ ਗੱਲ ਮੁਢੋਂ ਹੀ ਭੁਲ ਗਏ ਸਨ ਕਿ ਸਤਿਗੁਰੂ ਇਨ੍ਹਾਂ ਪਰ ਪ੍ਰਤੀਤ ਹੀ ਨਹੀਂ ਕਰਨਗੇ । ਸੋ ਅਲੋਪ ਹੋ ਰਹੇ ਖਾਲਸਈ ਤਪ ਤੇਜ ਨੂੰ ਸੁਰਜੀਤ ਕਰਨ ਦਾ ਮਹਾਨ ਉਦਮ ਸਾਹਿਬ ਬਾਬਾ ਰਾਮ ਸਿੰਘ ਜੀ ਮਹਾਰਾਜ ਨੇ ਕੀਤਾ ਸੀ । ਇਸ ਸੁਰਜੀਤੀ ਤੇ ਬ੍ਰਹਮਣ ਦੀ ਕੀਲ ਤੋਂ ਨਿਕਲਣ ਦਾ ਇਕ ਰਾਹ ਅਨੰਦ ਕਾਰਜ ਦਾ ਪ੍ਰਚਲਤ ਕਰਨਾ ਵੀ ਸੀ । ਇਹ ਗੱਲ ਸੌ ਫੀ ਸਦੀ ਸੱਚ ਹੈ ਕਿ ਜ਼ਿਲਾ ਫੀਰੋਜ਼ਪੁਰ "ਖੋਟਿਆਂ ਦਾ ਮੇਲਾ" ਇਸੇ ਹੀ ਕਰਕੇ ਖਾਸ ਮਹਾਨਤਾ ਰਖਦਾ ਸੀ, ਕਿਉਂਕਿ ਉਸ ਦਿਨ ਪੂਜਯ ਬਾਬਾ ਜੀ ਨੇ ਪਾਵਨ ਪਵਿੱਤਰ ਅਨੰਦ ਕਾਰਜ ਦਾ ਆਰੰਭ ਕਰਕੇ ਬ੍ਰਹਮਣ ਦਾ ਜੂਲਾ ਸਿੱਖਾਂ ਦੀ ਗਰਦਨ ਤੋਂ ਸਦਾ ਲਈ ਤੋੜ ਦਿਤਾ ਸੀ । ਡਿਪਟੀ ਕਮਿਸ਼ਨਰ ਫੀਰੋਜ਼ਪੁਰ ਨੇ ਬ੍ਰਹਮਣਾਂ ਦੀ ਸ਼ਕਾਇਤ ਸੁਣੀ ਕਿ "ਇਨ੍ਹਾਂ ਨੇ (ਬਾਬਾ ਰਾਮ ਸਿੰਘ ਜੀ) ਪੁਰਾਤਨ ਪਰੰਪਰਾ ਤੋੜ ਕੇ ਨਵਾਂ ਰਾਹ ਧਾਰਨ ਕੀਤਾ ਹੈ ਤੇ ਹੁਣ ਫੇਰ ਵੈਦਕ ਰੀਤ ਅਨੁਸਾਰ ਨਹੀਂ ਸਗੋਂ ਗੁਰੂ ਦੀਆਂ ਲਾਵਾਂ ਪੜ੍ਹਦੇ ਹੋਇਆਂ ਕਰਨਗੇ । ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਜੇਕਰ ਅੰਗ੍ਰੇਜ਼ ਨੂੰ ਉਹ ਰੜਕਦੇ ਨ ਤੇ ਉਨ੍ਹਾਂ ਨੂੰ ਹੋਰ ਖੁਲ੍ਹ ਕੇ ਧਾਰਮਕ ਸੌਂਧ ਕਰਨੀ ਪੈਂਦੀ ਤਦ ਸ਼ਾਇਦ ਕਈ ਹੋਰ ਘਾਟੇ ਵੀ ਸਾਡੇ ਅੰਦਰ ਨਾ ਰਹਿੰਦੇ । ਇਹ ਵੀ ਗੱਲ ਮੰਨ ਲੈਂਦੇ ਹਾਂ ਗੁਰੂ ਗ੍ਰੰਥ ਸਾਹਿਬ ਉਦਾਲੇ ਪ੍ਰਕਰਮਾ ਦਾ ਅਰੰਭ ਬਾਬਾ ਦਿਆਲ ਜੀ ਨਿਰੰਕਾਰੀ ਨੇ ਕੀਤਾ ਜੋ ਨਿਰੋਲ ਧਾਰਮਕ ਤੇ ਅਗਾਂਹ-ਵਧੂ ਵਿਚਾਰਾਂ ਦੇ ਸਿੱਖ ਸਨ । ਪਰ ਪਹਿਲ ਕਰਨ ਦਾ ਮਾਣ ਕਿਸੇ ਵੀ ਤਰ੍ਹਾਂ ਸਾਹਿਬ ਬਾਬਾ ਰਾਮ ਸਿੰਘ ਜੀ ਨਾਮਧਾਰੀ ਤੋਂ ਖੋਹਿਆ ਨਹੀਂ ਜਾ ਸਕਦਾ ।

ਇਸ ਕਾਰਜ ਨੂੰ ਬੰਦ ਕਰਨ ਲਈ ਬਾਬਾ ਜੀ ਇਕ ਨਜ਼ਰਬੰਦ ਕੈਦੀ ਵਾਂਗ ਖੋਟਿਆਂ (ਜ਼ਿਲਾ ਫੀਰੋਜ਼ਪੁਰ) ਤੋਂ ਭੈਣੀ ਸਾਹਿਬ ਤਕ ਲਿਆਂਦੇ ਗਏ ਸਨ ਤੇ ਭੈਣੀ

ਸਾਹਿਬ ਘਰ ਦੇ ਅੰਦਰ ਹੀ ਨਜ਼ਰਬੰਦ ਕਰ ਦਿਤੇ ਸਨ।

ਸੋ ਜੇਕਰ ਇਹ ਮਹਾਨ ਦ੍ਰਿੜਤਾ, ਭਰੋਸਾ ਤੇ ਗੁਰੂ ਮਤ ਦਾ ਮਹਾਨ ਉਦਮ ਬਾਬਾ ਰਾਮ ਸਿੰਘ ਜੀ ਨੇ ਅਰੰਭ ਕੀਤਾ ਸੀ ਤਾਂ ਅਸੀਂ ਉਸ ਸਤਿਕਾਰ ਤੇ ਮਹਾਨਤਾ ਵਾਲੀ ਹਸਤੀ ਨੂੰ ਉਸ ਦਾ ਯੋਗ ਅਸਥਾਨ ਦੇਵੀਏ ਤੇ ਖਾਲਸਾ ਪੰਥ ਦੇ ਪਰਮ ਪਵਿੱਤਰ ਤੇ ਮਹਾਨ ਤਪੀ ਅੰਗ ਜਾਣਕੇ ਉਨ੍ਹਾਂ ਦਾ ਪੂਰਨ ਸਤਿਕਾਰ ਤੇ ਮਾਣ ਕਰੀਏ ਜਿਸ ਦੇ ਉਹ ਹੱਕਦਾਰ ਹਨ।

ਕੋਈ ਨਾਮਧਾਰੀ ਪਹੋਏ, ਕੁਰਕਛੇਤਰ, ਹਰਦਵਾਰ ਤੇ ਗਇਆ ਜੀ ਨਹੀਂ ਜਾਂਦਾ ਦਿਸਦਾ, ਪਰ ਹੋਰ ਕੌਮ ਦੇ ਵਗ ਸਿਰਾਂ ਪਰ ਠੂਠੇ ਮਾਰ ਕੇ ਅਕਲ ਹੀਣੇ ਬਣ ਕੇ ਬ੍ਰਹਮਣ ਦੀ ਗਊਆਂ ਬਣ ਕੇ ਉਸੇ ਦੀਆਂ ਝੋਲੀਆਂ ਦਾਨ ਨਾਲ ਭਰਦੇ ਹਨ ਅਸੀਂ ਉਨ੍ਹਾਂ ਨੂੰ ਰੋਕ ਨਹੀਂ ਸਕਦੇ, ਪਰ ਸਮੁੱਚਾ ਸਮਾਜ ਕਦੋਂ ਤਕ ਜਬਰੀ ਤੌਰ ਇਹ ਭਾਰ ਬਰਦਾਸ਼ਤ ਕਰਦਾ ਰਹੇਗਾ ਕਿ ਧਾਰਮਕ ਤੇ ਕਰਮ ਭੂਮੀਂ ਦੀ ਉਪਜ ਕਰਕੇ ਜਿਸ ਧਰਤੀ ਦਾ ਜੰਮ ਪਲ ਆਪਣੀ ਕਮਾਈ ਕਿਸੇ ਹੱਥੋਂ ਬੁਧੂ ਬਣ ਕੇ ਕਿਸੇ ਨੂੰ ਲੁਟਾਂਦਾ ਰਹੇ।

ਲੋੜ ਇਸ ਗੱਲ ਦੀ ਹੈ ਕਿ ਕੋਮ ਅੰਦਰ ਆਈਆਂ ਰਸਮਾਂ ਕੁਰੀਤੀਆਂ ਤੇ ਕੁਟਲ ਗੱਲਾਂ ਨੂੰ ਹੂੰਝ ਕੇ ਬਾਹਰ ਕਢਿਆ ਜਾਵੇ ਤੇ ਅਨੰਦ ਕਾਰਜ ਦੇ ਨਾਲ ਹੀ ਬਾਕੀ ਸਮਾਜਕ ਤੌਰ ਪਰ ਬ੍ਰਹਮਣ ਦੇ ਅਸਰ ਹੇਠਾਂ ਰਗੜੀਂਦੇ ਜਾ ਰਹੇ ਹਨ, ਦੀ ਸੁਧਾਈ ਬਾਬਾ ਰਾਮ ਸਿੰਘ ਜੀ ਦੇ ਨਵੇਂ ਰਾਹ ਰਾਹੀਂ ਹੀ ਤਲਾਸ਼ ਲਏ ਜਾਣ। ਇਹ ਤਸਲੀਮ ਕੀਤਾ ਜਾਵੇ ਕਿ ਪਹਿਲਾ ਅਨੰਦ ਕਾਰਜ ਬਾਬਾ ਰਾਮ ਸਿੰਘ ਮਹਾਰਾਜ ਨੇ ਹੀ 'ਖੋਟਿਆਂ ਦੇ ਮੇਲੇ' ਪਰ ਅਨੰਦ ਕਾਰਜ ਦੀ ਮਰਯਾਦਾ ਦੇ ਚਾਲੂ ਹੋਣ ਨਾਲ ਜਿਥੇ ਬ੍ਰਹਮਣ ਦੀ ਜੇਬ ਵਿਚੋਂ ਸਿੱਖ ਨਿਕਲ ਗਏ ਉਥੇ ਨਾਲ ਸਤਿਗੁਰੂ ਪ੍ਰਮੇਸ਼ਰ ਦੀ ਹਾਜ਼ਰੀ ਦਾ ਅਸਰ ਵੀ ਮਨਾਂ ਪਰ ਪੈਕੇ ਮਨਮਤ ਘਟਦੀ ਹੈ ਤੇ ਪ੍ਰਪੰਚ ਵੀ ਘਟਦਾ ਹੈ। ਨਾਲ ਹੀ ਉਸ ਸਮੇਂ ਮੌਲਕ ਹਾਲਤ ਤੇ ਵਿਚਾਰਾਂ ਦੀ ਗੁੜਤੀ ਜੋ ਅਨੰਦ ਸਮੇਂ ਦੰਪਤੀ ਨੂੰ ਮਿਲਦੀ ਹੈ ਉਸ ਨੂੰ ਕਈ ਵਾਰੀ ਜੀਵਣ ਭਰ ਲਈ ਗੁਰੂ ਚਰਨਾਂ ਦੇ ਭੌਰੇ ਬਣਾ ਦੇਂਦੀ ਹੈ।

ਫਿਰ ਮਨੁੱਖ ਨੂੰ ਗੁਰੂ ਪ੍ਰਾਇਣ ਹੋਣ ਲਈ ਇਸ ਨਾਜ਼ਕ ਸਮੇਂ ਤੋਂ ਜੋ ਲਾਭ

ਪੁਜ ਸਕਦਾ ਹੈ ਉਹ ਹੋਰ ਕਿਸੇ ਵੀ ਮੌਕੇ ਪਰ ਹੋ ਨਹੀਂ ਸਕਦਾ। ਵਿਖਾਵਾ ਘਟਦਾ ਹੈ ਤੇ ਸਾਦਗੀ ਵਧਦੀ ਹੈ ਤੇ ਗੁਰੂ ਪ੍ਰਮੇਸ਼ਰ ਪਰ ਵਿਸ਼ਵਾਸ ਦਾ ਪ੍ਰਗਟਾਵਾ ਵੀ ਹੁੰਦਾ ਹੈ।

ਸੋ ਅਨੰਦ ਕਾਰਜ ਦੇ ਧੁਰਵਾ ਨੂੰ ਪਕਿਆਂ ਕਰਕੇ ਫਿਰ ਪਿਛੇ ਮਹਾਰਾਜ ਨਾਭੇ ਰਾਹੀਂ ਪਾਰਲੀਮੈਂਟ ਤੋਂ ਇਸ ਨੂੰ ਕਾਨੂੰਨੀ ਸ਼ਕਲ ਦੀ ਮਨਜ਼ੂਰੀ ਦਿਲਵਾ ਕੇ ਪੰਥ ਪਰ ਜੋ ਇਹਸਾਨ ਹੋਇਆ ਇਹ ਕਦੇ ਵੀ ਭੁਲਣ ਵਾਲਾ ਨਹੀਂ ਤੇ ਨਾ ਹੀ ਸਿਖ ਪੰਥ ਨੂੰ ਇਹ ਗੱਲ ਅੱਖੋਂ ਓਹਲੇ ਕਰਨੀ ਚਾਹੀਦੀ ਹੈ ਕਿ ਇਸ ਮਰਯਾਦਾ ਨੂੰ ਜੇਕਰ ਚਾਲੂ ਹੋਣ ਤੇ ਫਿਰ ਪੱਕੇ ਪੈਰਾਂ ਪਰ ਖੜੀ ਕਰਕੇ ਚਾਲੂ ਕਰਨ ਵਿਚ ਨਾਮਧਾਰੀ ਮਹਾਂਪੁਰਖਾਂ ਨੇ ਪੰਥ ਦੀ ਜੋ ਅਗਵਾਈ ਕੀਤੀ ਹੈ ਉਹ ਮਹਾਨ ਭੀ ਹੈ, ਪੰਥ ਨੂੰ ਇਹ ਇਹਸਾਨ ਸਮਝਣਾ ਜ਼ਰੂਰੀ ਹੈ। ਨਾਮਧਾਰੀ ਸੰਪ੍ਰਦਾਏ ਦਾ ਅਨੰਦ ਕਾਰਜ ਸੰਬੰਧੀ ਇਕ ਪੱਖ ਹੋਰ ਬਹੁਤ ਹੀ ਰੌਸ਼ਨ ਹੈ ਉਹ ਇਹ ਕਿ ਅਨੰਦ ਕਾਰਜ ਤੋਂ ਪਹਿਲਾਂ ਪੰਥ ਦਾ ਸ਼੍ਰੋਮਣੀ ਬਜ਼ੁਰਗ ਜੋੜੀ ਨੂੰ ਤਕ ਕੇ ਫੈਸਲਾ ਦੇਂਦੇ ਹਨ ਕਿ ਇਹ ਜੋੜੀ ਦਰੁਸਤ ਵੀ ਹੈ ਕਿ ਨਹੀਂ। ਕੋਈ ਰੋਗੀ ਬੱਚਾ ਬੱਚੀ ਕਿਸੇ ਦੇ ਨਾਲ ਨਹੀਂ ਮੜੇ ਜਾਂਦੇ। ਪ੍ਰਮਾਣ ਵਜੋਂ ਅਸੀਂ ਇਕ ਵਾਰਤਾ ਪੇਸ਼ ਕਰਦੇ ਹਾਂ ਜੋ ਸੌ ਫੀ ਸਦੀ ਸੱਚੀ ਤੇ ਇਤਿਹਾਸਕ ਹੈ। ਇਕ ਸਾਲ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਅੰਮ੍ਰਿਤਸਰ ਵੈਸਾਖੀ ਕਰਕੇ ਲਾਇਲਪੁਰ ਦੇ ਦੌਰੇ ਪਰ ਜ਼ਰਾ ਦੇਰ ਨਾਲ ਪੁਜੇ ਸਨ। ਸਦਾ ਹੀ ਲਾਇਲਪੁਰ ਪਿਛੋਂ ਚਕ ੫੪ ਡੋਟਿਆਂ ਵਿਚ ਭਾਰੀ ਦੀਵਾਨ ਹੁੰਦੇ ਸਨ। ਇਹ ਚਾਰ ਦਿਨ ਇਥੇ ਹੀ ਟਿਕਦੇ ਸਨ। ਨਾਮਧਾਰੀਆਂ ਦੇ ਇਨ੍ਹੀਂ ਦਿਨੀਂ ਚਾਉ ਨਾਲ ਧਰਤੀ ਪਰ ਪੈਰ ਨਹੀਂ ਲਗਦੇ ਸਨ। ਉਹ ਇਤਨੇ ਆਗਿਆ ਪਾਲ ਸਨ ਕਿ ਮਾਨੋਂ ਹਰ ਸਮੇਂ ਹੀ ਹੁਕਮ ਦੀ ਆਸ ਅੰਦਰ ਖੜੇ ਉਡੀਕਦੇ ਰਹਿੰਦੇ ਸਨ।

ਪਹਿਲੇ ਦੀਵਾਨ ਤੋਂ ਪਿਛੋਂ ਅਗਲੇ ਦਿਨ ਅਨੰਦ ਕਾਰਜ ਹੁੰਦੇ ਸਨ। ਦੂਸਰੇ ਦਿਨ ਸਵੇਰੇ ਅਨੰਦ ਹੋਣ ਵਾਲੇ ਜੋੜੇ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਪਾਸੋਂ ਆਗਿਆ ਲਈ ਹਾਜ਼ਰ ਹੋਣੇ ਸਨ। ਮਾਈ ਸਾਹਿਬ ਕੌਰ ਜੀ ਦੇ ਪੋਤਰੇ ਸੰਤ ਨਰੈਣ ਸਿੰਘ ਜੀ ਦੇ ਸਪੁਤ੍ਰਾਂ ਦੇ ਅਨੰਦ ਕਾਰਜ ਹੋਣੇ ਸਨ। ਚਾਰ ਜੋੜੀਆਂ ਵਿਚੋਂ ਦੋ ਸ: ਕਰਤਾਰ ਸਿੰਘ ਤੇ ਸ: ਬੰਤਾ ਸਿੰਘ ਦੇ ਅਨੰਦ ਕਾਰਜ ਸੰਤ ਤਾਰਾ ਸਿੰਘ ਜੀ ਦੀਆਂ

ਵੱਡੀਆਂ ਲੜਕੀਆਂ ਨਾਲ ਹੋਣੇ ਸਨ। ਸ੍ਰੀ ਆਸਾ ਦੀ ਵਾਰ ਪਿਛੋਂ ਜੋੜੀਆਂ ਅਸ਼ੀਰਵਾਦ ਲੈਣ ਹਿਤ ਆਈਆਂ। ਵਡੀ ਲੜਕੀ ਬਹੁਤ ਹੀ ਜਵਾਨ ਸੀ, ਮਹਾਰਾਜ ਨੇ ਫੁਰਮਾਇਆ "ਜੋੜੀ ਜੋੜਨ ਜੋਗੀ ਨਹੀਂ ਇਹ ਕਜੋੜ ਰਹੇਗਾ। ਮੁੰਡਾ ਉਮਰ ਤੇ ਅਕਾਰ ਦੋਹਾਂ ਕਰਕੇ ਕਮਜ਼ੋਰ ਤੇ ਕਦ ਬੁੱਤ ਦਾ ਹੋਲਾ ਹੈ ਇਸ ਲਈ ਹੋਰ ਲੜਕੀ ਲਭਾਂਗੇ। ਫਿਰ ਸੰਤ ਤਾਰਾ ਸਿੰਘ ਜੀ ਨੇ ਛੋਟੀ ਲੜਕੀ ਪੇਸ਼ ਕੀਤੀ, ਆਪ ਜੀ ਨੇ ਉਸ ਦੀ ਪ੍ਰਵਾਨਗੀ ਦੇ ਦਿਤੀ। ਵਡੀ ਲੜਕੀ ਦਾ ਕਾਰਜ ਰੁਕ ਗਿਆ ਸੀ। ਹਜ਼ੂਰੀ ਜਥੇਦਾਰ ਸੰਤ ਮੋਹਣ ਸਿੰਘ ਜੀ ਨੇ ਕਿਹਾ "ਮਹਾਰਾਜ ਆਪਣਾ ਮਾਫੀ ਜੋ ਹੈ" ਜੇਕਰ ਉਹ ਮੰਨ ਲਵੇ ਹੋਰ ਕੀ ਚਾਹੀਦਾ ਹੈ, ਮਹਾਰਾਜ ਨੇ ਫੁਰਮਾਨ ਕੀਤਾ। ਫਿਰ ਆਪ ਹੀ ਕਹਿਣ ਲਗੇ ਉਹ ਕਸਰਤ ਦਾ ਸ਼ੌਕੀਨ ਹੈ। ਘੋਲ ਤੇ ਕਸਰਤ ਕਰਕੇ ਖੁਸ਼ ਰਹਿੰਦਾ ਹੈ। ਸੰਤ ਹਜ਼ਾਰਾ ਸਿੰਘ ਜਿਨ੍ਹਾਂ ਨੂੰ ਮਾਫੀ ਕਿਹਾ ਜਾਂਦਾ ਸੀ ਹਾਜ਼ਰ ਸਨ, ਸੰਤ ਮੋਹਣ ਸਿੰਘ ਜੀ ਜ਼ਰਾ ਰੋਹ ਨਾਲ ਕਹਿਣ ਲਗੇ ਹੁਣੇ ਫੈਸਲਾ ਕਰ ਲੈ, ਕਲ ਨੂੰ ਮੋਢਿਆਂ ਉਪਰੋਂ ਝਾਕਣਾ ਹੈ, ਤਦ ਹੁਣੇ ਹੀ ਫੈਸਲਾ ਕਰ ਲੈ। ਨਹੀਂ ਫਿਰ ਉਸ ਸਮੇਂ ਸਾਥੋਂ ਬੁਰਾ ਕੋਈ ਨਹੀਂ। ਫਿਰ ਸੰਤ ਹਜ਼ਾਰਾ ਸਿੰਘ ਜੀ ਤੇ ਵਡੀ ਬੀਬੀ ਹਾਜ਼ਰ ਹੋਏ ਤਦ ਫੁਰਮਾਇਆ 'ਹੁਣ ਬਣੀ ਨ ਗਲ।'

ਪਰ ਇਸ ਫੈਸਲੇ ਨੇ ਆਮ ਲੋਕਾਂ ਦੇ ਮੂੰਹੀਂ ਉਂਗਲਾਂ ਪਵਾ ਦਿਤੀਆਂ ਕਿ ਚੰਗੇ ਅਮੀਰ ਤੇ ਸਰਦੇ ਪੁਜਦੇ ਸਰਦਾਰਾਂ ਦੀ ਲੜਕੀ ਮਹਾਰਾਜ ਜੀ ਦੇ ਢੁਲਕੀਏ ਨਾਲ ਵਿਆਹੀ ਗਈ। ਹੁਣ ਇਹ ਗਰੀਬ ਜੱਟਾਂ ਦਾ ਮੁੰਡਾ ਜਿਸ ਦਾ ਘਰ ਜਾਇਦਾਦ ਕੇਵਲ ਸਤਿਗੁਰੂ ਦੇ ਜਸ ਗਾਇਨ ਕਰਕੇ ਤੇ ਸਾਧ ਸੰਗਤ ਦੀ ਸੇਵਾ ਜੀਵਣ ਮਨੋਰਥ ਸੀ।

ਫਿਰ ਅਨੰਦ ਕਾਰਜ ਸਮੇਂ ਮਹਾਰਾਜ ਨੇ ਫੁਰਮਾਇਆ "ਸੁਣੋ ਸਰਦਾਰੋ ਇਹ ਹਜ਼ਾਰਾ ਸਿੰਘ ਮੇਰਾ ਪੁਤ੍ਰ ਹੈ" ਇਹ ਭੈਣੀ ਸਾਹਿਬ ਦੇ ਹਜ਼ੂਰੀ ਜਥੇ ਵਿਚੋਂ ਪਹਿਲਾ ਆਨੰਦ ਕਾਰਜ ਸੀ" ਸੰਤ ਇੰਦਰ ਸਿੰਘ ਚਕਰਵਰਤੀ ਨੇ ਕਿਹਾ ਸੀ। "ਇਹ ਤਾਂ ਪਾਤਸ਼ਾਹਾਂ ਨੇ ਦਰਬਾਰੀਆਂ ਦੇ ਜਥੇ ਦੇ ਵਿਆਹਾਂ ਦਾ ਪਹਿਲਾ ਮਹੂਰਤ ਕੀਤਾ ਹੈ" ਹੁਣ ਇਹ ਉਛਲਦਾ ਡੁਲ੍ਹਦਾ ਮਹਾਂ ਸਾਗਰ ਆਪਣੀ ਰਹਿਮਤ ਦੇ ਮੋਤੀ ਉਛਾਲ ਕੇ ਇਛਾਵਾਨਾਂ ਦੀਆਂ ਝੋਲੀਆਂ ਭਰ ਦੇਵੇਗਾ। ਭਾਵ ਇਹ ਹੈ ਕਿ

ਨਾਮਧਾਰੀ ਵੀਰਾਂ ਦਾ ਅਨੰਦ ਕਾਰਜ ਜੀਵਣ ਦੇ ਅਨੰਦ ਦਾ ਸਹੀ ਮੁਢ ਤੇ ਗੁਰੂ ਮਤ ਅਧੀਨ ਜੀਵਨ ਨੂੰ ਤੋਰਨ ਹਿਤ ਆਨੰਦ ਕਾਰਜ ਇਕ ਮੁਢਲਾ ਤੇ ਅਰਥ ਪੂਰਨ ਦਿਨ ਮੰਨਿਆ ਜਾਂਦਾ ਹੈ।

ਭਾਵੇਂ ਅੱਜ ਆਨੰਦ ਕਾਰਜ ਤਾਂ ਸਾਰਾ ਪੰਥ ਹੀ ਕਰਦਾ ਹੈ, ਪਰ ਨਾਮਧਾਰੀ ਦੀ ਸ਼ਾਨ ਨਿਰਾਲੀ ਹੀ ਹੈ। ਸਵਾ ਰੁਪੈ ਦਾ ਕੜਾਹ ਪ੍ਰਸ਼ਾਦ ਹੀ ਕਰਾਉਣਾ ਹੈ ਬਾਕੀ ਹੋਰ ਕੁਝ ਲੈਣ ਦੇਣ ਦੀ ਗੱਲ ਨਹੀਂ। ਬਾਕੀ ਗੁਰੂ ਪੰਥ ਅੰਦਰ ਇਕ ਮਹਾਨ ਮਨਮਤ ਪ੍ਰਵੇਸ਼ ਕਰ ਗਈ ਹੈ। ਗੁਰੂ ਨਾਨਕ ਸਚੇ ਪਾਤਸ਼ਾਹ ਨੇ ਬ੍ਰਾਹਮਣ ਨੂੰ ਸਖਤ ਤਾੜਨਾ ਕਰਕੇ ਕਿਹਾ ਸੀ :

ਇਕ ਦਾਨ ਤੁਧ ਕੁਥਾਉਂ ਲਿਆ।
ਸਾਈ ਪੁਤ੍ਰੀ ਜਜਮਾਨ ਕੀ ਸਾ ਤੇਰੀ
ਏਤ ਧਾਨ ਖਾਧੇ ਤੇਰਾ ਜਨਮ ਗਿਆ।

ਜੋ ਲੋਕ ਭਾੜਾ ਲੈ ਕੇ ਵਿਆਹ ਕਰਦੇ ਹਨ; ਸਤਿਗੁਰੂ ਜੀ ਦਾ ਫੁਰਮਾਨ ਹੈ ਕਿ ਉਹ ਅੱਖਾਂ ਤੋਂ ਅੰਨ੍ਹੇ ਤੇ ਨਾਉਂ ਦੇ ਸੁਜਾਨ ਵਾਲੀ ਕਹਾਵਤ ਹੈ।

ਪਰ ਅਜ ਜਦੋਂ ਸਿਖ ਰਾਗੀ ਕੀਰਤਨ ਕਰਕੇ ਫਿਰ ਅਨੰਦ ਕਾਰਜ ਕਰਕੇ ਮੋਟੀਆਂ ਰਕਮਾਂ ਵਸੂਲ ਕਰਦੇ ਹਨ। ਪ੍ਰਚਾਰਕ ਅਨੰਦ ਕਾਰਜ ਦੀ ਪੂਰਤੀ ਅੰਦਰ ਮਨੋਕਾਮਨਾ ਪੂਰੀ ਕਰਾਉਣ ਲਈ ਵਾਹਿਗੁਰੂ ਅਗੇ ਪ੍ਰਾਰਥਨਾ ਕਰਦਾ ਹੈ, ਪਰ ਇਹ ਨਹੀਂ ਜਾਣਦਾ ਕਿ ਇਸ ਧਾਨ ਨੂੰ ਸਤਿਗੁਰੂ ਸੱਚੇ ਪਾਤਸ਼ਾਹ ਨੇ ਕੁਥਾਂ ਦਾ ਧਾਨ ਕਿਹਾ ਹੈ ਤੇ ਫੁਰਮਾਨ ਹੈ ਕਿ ਧੀ ਸਿੱਖ ਦੀ ਹੈ ਜੋ ਤੇਰਾ ਧਰਮ ਭਰਾ ਹੈ ਇਹ ਭਾੜਾ ਲੈ ਕੇ ਆਪਣਾ ਜਨਮ ਹੀ ਭ੍ਰਿਸ਼ਟ ਕਰ ਲਂਵੇਗਾ। ਦੁਖ ਅਫਸੋਸ ਤਾਂ ਇਹ ਹੈ ਕਿ ਨਾਮਧਾਰੀ ਵੀਰਾਂ ਦੀ ਖਾਹਮਖਾਹ ਵਿਰੋਧਤਾ ਕਰਨਹਾਰ ਕਈ ਉਹ ਵੀ ਹਨ ਜੋ ਖ਼ੁਦ ਸਿਰਫ ਧਰਮ ਪ੍ਰਚਾਰ ਰਾਹੀਂ ਹੀ ਨਹੀਂ ਸਗੋਂ ਅਨੰਦ ਕਾਰਜ ਪਰ ਵੀ ਫੀਸ ਲੈ ਕੇ ਹੀ ਪ੍ਰਚਾਰ ਦਾ ਕਾਰਜ ਸਾਧਦੇ ਹਨ, ਪਰ ਬੁਰਾ ਭਲਾ ਉਨ੍ਹਾਂ ਲੋਕਾਂ ਨੂੰ ਆਖਦੇ ਹਨ ਜਿਨ੍ਹਾਂ ਨੇ ਆਪਣੇ ਸਿਰ ਪਰ ਬਿਪਤਾ ਦਾ ਪਹਾੜ ਖੜਾ ਕਰਕੇ ਭੈਣੀ ਨਗਰ ਅੰਦਰ ਨਜ਼ਰਬੰਦ ਹੋਣਾ ਪ੍ਰਵਾਨ ਕਰਕੇ ਵੀ ਇਸ ਮਹਾਨ ਪਵਿੱਤਰ ਕਰਮ ਨੂੰ ਤੋਰਿਆ ਸੀ ਤੇ ਅਜ ਤਕ ਅਨੰਦ ਕਾਰਜ ਸਮੇਂ ਜੋ ਵੀ ਉਸ ਪਵਿੱਤਰ ਮਰਯਾਦਾ

ਅਨੁਸਾਰ ਅਨੰਦ ਕਰਨਾ ਲੋੜ ਬਗੈਰ ਖਰਚ ਤੇ ਬਗੈਰ ਪਰਦੇ ਤੋਂ ਆਨੰਦ ਕਾਰਜ ਹੁੰਦੇ ਹਨ ਫਿਰ ਜਾਤ ਪਾਤ ਤੇ ਬ੍ਰਾਦਰੀ ਦੀਆਂ ਬ੍ਰਾਹਮਣ ਮਤ ਦੀਆਂ ਹੁਦਾਰੀਆਂ ਤੇ ਝੂਠੀਆਂ ਰਸਮਾਂ ਖਤਮ ਹੁੰਦੀਆਂ ਹਨ ।

## ਗੁਰੂ ਬਾਣੀ ਤੇ ਨਾਮਧਾਰੀ

ਅਜ ਇਕ ਬਹਿਸ ਜ਼ੋਰਾਂ ਨਾਲ ਚਲ ਰਹੀ ਹੈ ਕਿ ਪੂਜਾ ਕਿਸ ਦੀ ਤੇ ਕਿਸ ਤਰ੍ਹਾਂ ਦੀ ਹੋਵੇ । ਨਾਮਧਾਰੀ ਵੀਰ ਦੇਹਧਾਰੀ ਗੁਰੂ ਨੂੰ ਮੰਨਦੇ ਹਨ ਤੇ ਉਨ੍ਹਾਂ ਤੋਂ ਬਿਨਾਂ ਵੀ ਹੋਰ ਸਿੱਖ ਸੰਪ੍ਰਦਾਵਾਂ ਹਨ ਜੋ ਕਿ ਆਪਣੇ ਬਜ਼ੁਰਗਾਂ ਨੂੰ ਗੁਰੂ ਮੰਨਦੀਆਂ ਹਨ, ਪਰ ਸਿੱਖ ਪੰਥ ਅੰਦਰ ਉਨ੍ਹਾਂ ਵਿਰੁਧ ਕੋਈ ਵੀ ਧੜਾ ਸਰਗਰਮੀ ਨਾਲ ਪ੍ਰਚਾਰ ਨਹੀਂ ਕਰਦਾ । ਕਿਹਾ ਜਾਂਦਾ ਹੈ ਕਿ ਨਾਮਧਾਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰੂ ਨਹੀਂ ਮੰਨਦੇ ਇਸ ਕਰਕੇ ਇਨ੍ਹਾਂ ਦੀ ਵਿਰੋਧਤਾ ਜ਼ਰੂਰੀ ਹੈ । ਜੇਕਰ ਜ਼ਰਾ ਧਿਆਨ ਨਾਲ ਡਿਠਾ ਜਾਵੇ ਤਦ ਕਈ ਗੱਲਾਂ ਸਪਸ਼ਟ ਹੋਣ ਪਿਛੋਂ ਗੱਲ ਮੁਕ ਸਕਦੀ ਹੈ । ਨਾਮਧਾਰੀ ਕਦੇ ਵੀ ਗੁਰੂ ਗ੍ਰੰਥ ਸਾਹਿਬ ਦੇ ਕੋਲ ਗੱਦੀ ਲਗਾ ਨਹੀਂ ਬੈਠਦੇ । ਨਾ ਹੀ ਕੋਈ ਉਚੇਚਾ ਪ੍ਰਬੰਧ ਹੀ ਕਰਕੇ ਉਹ ਵਖਰਾ ਬੈਠਦੇ ਹਨ । ਵਧ ਤੋਂ ਵਧ ਇਕ ਗਰਮ ਆਸਣ ਉਹ ਵੀ ਸੁਧਾਈ ਦੀ ਰੂੰ ਨਾਲ ਹਰ ਕੋਈ ਵਿਛਾ ਕੇ ਬੈਠ ਸਕਦਾ ਹੈ । ਜਿਸ ਤਰ੍ਹਾਂ ਸਫਾਂ ਵਿਛਾ ਕੇ ਬਾਕੀ ਬੈਠਦੇ ਹਨ, ਉਸੇ ਹੀ ਤਰ੍ਹਾਂ ਉਨ੍ਹਾਂ ਦੇ ਸਾਰੇ ਵੱਡੇ ਬੈਠਦੇ ਹਨ । ਗੁਰੂ ਬਾਣੀ ਦੇ ਅਦਬ ਤੇ ਸਤਿਕਾਰ ਨੂੰ ਉਹ ਕਦੇ ਵੀ ਅੱਖੋਂ ਓਹਲੇ ਨਹੀਂ ਕਰਦੇ । ਅਸੀਂ ਦਾਹਵੇ ਨਾਲ ਇਹ ਕਹਿ ਸਕਦੇ ਹਾਂ ਕਿ ਗੁਰੂ ਗ੍ਰੰਥ ਸਾਹਿਬ ਦੇ ਕਮਰੇ ਅੰਦਰ ਕੋਈ ਨਾਮਧਾਰੀ ਨੰਗੇ ਸਿਰ ਨਹੀਂ ਜਾਂਦਾ । ਕੋਈ ਬਗੈਰ ਅਸ਼ਨਾਨ ਦੇ ਪਾਠ ਕਰਨ ਜਾਂ ਫਿਰ ਤਾਬਿਆ ਨਹੀਂ ਸਜਦਾ । ਅਖੰਡ ਪਾਠਾਂ ਦੇ ਪਾਠੀ ਹਰ ਰੌਲ ਸਮੇਂ ਸਣਕੇਸੀ ਅਸ਼ਨਾਨ ਤੇ ਕਿਰਿਆ ਸੋਧ ਕੇ ਬੈਠੇਗਾ । ਫਿਰ ਸਵਾਏ ਗੁਰੂ ਬਾਣੀ ਦੇ ਹੋਰ ਕਿਸੇ ਦਾ ਨਾ ਸਹਾਰਾ ਲੈਂਦੇ ਹਨ । ਫਿਰ ਕੋਈ ਕਾਮਨਾ ਸਿਧੀ ਦਾ ਸਾਧਨ ਹੀ ਮੰਨਦੇ ਰਨ । ਨਾਮਧਾਰੀ ਮਤ ਦੇ ਮਹਾਨ ਪ੍ਰਤਾਪੀ ਅਚਾਰੀਆ ਬਾਬਾ ਰਾਮ ਸਿੰਘ ਜੀ ਨੇ ਬਾਣੀ ਦੇ ਪਾਠ ਤੇ ਸੰਜਮੀ ਜੀਵਨ ਦਾ ਜੋ ਖਰੜਾ ਬਣਾਇਆ ਸੀ ਹੋਰ ਕੋਈ ਉਸ ਦੇ ਪਾਸਕ ਵੀ ਨਹੀਂ ਹਨ । ਗੁਰੂ ਬਾਣੀ ਦਾ ਬਾਹਰ ਦਾ ਸਨਮਾਨ ਵੀ ਜ਼ਰੂਰੀ ਹੈ, ਪਰ ਅਸਲ ਵਸਤੂ ਤਾਂ ਗੁਰੂ ਬਾਣੀ ਦਾ ਪਾਠ ਸਾਧਨ

ਤ ਉਸ ਦੇ ਮਾਰਗ ਦੀ ਦ੍ਰਿੜਤਾ ਸਹਿਤ ਧਾਰਨਾ ਧਾਰਨ ਕਰਨੀ ਹੈ।

ਕੇਵਲ ਨਮਸ਼ਕਾਰ ਹੀ ਕਾਫ਼ੀ ਨਹੀਂ, ਸਗੋਂ ਗੁਰੂ ਬਾਣੀ ਦਾ ਅਸਲ ਸਤਿਕਾਰ ਤਾਂ ਸਤ ਕਿਰਿਆ ਦੀ ਸੋਧ ਹੈ ਜੋ ਕਿ ਗੁਰੂ ਬਾਣੀ ਦੀ ਰੋਸ਼ਨੀ ਅੰਦਰ ਮਿਲਦੀ ਹੈ। ਗੁਰੂ ਬਾਣੀ ਦਾ ਪ੍ਰਚਾਰ ਇਹ ਮੰਗ ਕਰਦਾ ਹੈ ਕਿ ਇਸ ਨੂੰ ਜੀਵਣ ਦਾ ਆਧਾਰ ਬਣਾ ਕੇ ਮੁਕਤ ਪਦ ਦੀ ਪ੍ਰਾਪਤੀ ਲਈ ਗ੍ਰਹਿਣ ਕੀਤਾ ਜਾਵੇ। ਸੋ ਤਕਣਾ ਇਹ ਹੈ ਕਿ ਇਸ ਪੂਜਾ ਅੰਦਰ ਸਾਡੇ ਨਾਮਧਾਰੀ ਵੀਰ ਕਿਥੇ ਹਨ। ਉਦਾਹਰਣ ਵਜੋਂ ਮੈਂ ਸਾਹਿਬ ਬਾਬਾ ਰਾਮ ਸਿੰਘ ਦੇ ਪੱਤ੍ਰ ਦਾ ਹਵਾਲਾ ਦੇਣਾ ਕਾਫ਼ੀ ਸਮਝਦਾ ਹਾਂ ਕਿ ਆਪਦੇ ਇਸ ਹੁਕਮਨਾਮੇ ਅੰਦਰ ਸਾਫ ਹੀ ਜ਼ਾਹਰ ਕੀਤਾ ਹੈ ਕਿ ਉਨ੍ਹਾਂ ਦਾ ਸੁਹਿਰਦ ਇਸ਼ਟ ਕੇਵਲ ਮਾਤਰ ਗੁਰੂ ਬਾਣੀ ਹੈ ਤੇ ਹੋਰ ਕਿਸੇ ਨੂੰ ਵੀ ਉਹ ਇਸ ਅੰਦਰ ਦਖਲ ਨਹੀਂ ਦੇਣ ਦੇਂਦੇ।

ਬਾਬਾ ਜੀ ਦੀਆਂ ਜੇਲ੍ਹ ਅੰਦਰ ਆਈਆਂ ਚਿੱਠੀਆਂ ਤੋਂ ਸਪਸ਼ਟ ਹੁੰਦਾ ਹੈ ਫੁਰਮਾਨ ਹੈ :

"ਪਿਛਲੀ ਰਾਤ ਉਠਕੇ ਜੰਗਲ ਜਾਣਾ ਤੇ ਫਿਰ ਦਾਤਣ ਕਰਨੀ,ਫਿਰ ਅਸ਼ਨਾਨ ਕਰਨਾ ਬਾਣੀ ਪੜ੍ਹਨੀ, ਜੇ ਕੰਠ ਨਾ ਹੋਵੇ ਕੰਠ ਕਰ ਲੈਣੀ,ਸਰਬ ਮਾਈ ਭਾਈ ਸਰਬਤ ਨੇ। ਜਪ, ਜਾਪ ਦੋਹਾਂ ਦੇ ਸ਼ਬਦ ਹਜਾਰੇ ਕੰਠ ਕਰਨੇ। ਰਹਿਰਾਸ, ਆਰਤੀ ਸੋਹਲਾ ਇਤਨੀ ਕੰਠ ਜ਼ਰੂਰ ਕੰਠ ਕਰਨੀ। ਸੀਲ ਸੰਤੋਖ ਸਭ ਨੇ ਰਖਣਾ। ਭਜਨ ਅਠੇ ਪਹਿਰ ਕਰਨਾ ਗੁਰੂ ਸੱਚੇ ਸਾਹਿਬ ਦਾ।

ਜੀਵਨ ਨੂੰ ਸਾਊ ਸੁਜਾਨ ਸਖਾਊ ਤੇ ਉਤਮ ਬਣਾਣ ਲਈ ਜੋ ਨਿਯਮ ਨਾਮਧਾਰੀ ਸੰਪ੍ਰਦਾਏ ਨੇ ਅਪਣਾਏ ਹਨ, ਉਨ੍ਹਾਂ ਦੀ ਜਿਤਨੀ ਪ੍ਰਸੰਸਾ ਕਰੀਏ ਥੋੜੀ ਹੈ। ਗੁਰੂ ਦੀ ਪੂਜਾ ਦਾ ਭਾਵ ਦਿਲੀ ਸਤਿਕਾਰ ਹੈ ਤਦ ਇਹ ਪੂਜਾ ਵੀ ਨਾਮਧਾਰੀ ਭਰਾਵਾਂ ਵਲੋਂ ਕਿਸੇ ਵੀ ਤਰ੍ਹਾਂ ਦੂਸਰਿਆਂ ਨਾਲੋਂ ਘਟ ਨਹੀਂ ਹੈ। ਪੁਰਾਣੇ ਆਯੁਰਵੈਦਿਕ ਵਿਦਿਆ ਦੇ ਮਹਾਨ ਉਤਮ ਜੀਵਨ ਬਾਰੇ ਲਿਖਿਆ ਹੈ ਮੈਂ ਉਹ ਤੁਹਾਡੇ ਗਿਆਨ ਹਿਤ ਲਿਖਦਾ ਹਾਂ ਤਾਂ ਜੋ ਨਾਮਧਾਰੀ ਵੀਰਾਂ ਬਾਰੇ ਅਸੀਂ ਫੈਸਲਾ ਕਰਨ ਨੂੰ ਤਿਆਰ ਹੋਈਏ। ਨਾਮਧਾਰੀ ਦੇਹਧਾਰੀ ਗੁਰੂ ਮੰਨਦੇ ਹਨ, ਪਰ ਉਹ ਗੁਰੂ ਗ੍ਰੰਥ ਸਾਹਿਬ ਨੂੰ ਗੁਰੂਆਂ ਦਾ ਗੁਰੂ ਮੰਨਦੇ ਹਨ ਤੇ ਸ਼ਬਦ ਤੋਂ ਬਿਨਾ ਹੋਰ

ਟੇਕ ਨੂੰ ਬਿਰਥੀ ਹੀ ਮੰਨਦੇ ਹਨ। ਅਸੀਂ ਪਤ੍ਰਾ ਪਾਠ ਦੇ ਵਿਰੁਧ ਸੀ, ਪਰ ਇਕ ਗੱਲ ਅੱਖੋਂ ਓਹਲੇ ਕੀਤੀ ਰਖੀ ਕਿ ਪਾਠ ਕਰਨ ਦਾ ਮਨਸ਼ਾ ਕੀ ਹੈ। ਅਸੀਂ ਵੀ ਮਹਾਰਾਜ ਦੇ ਵਖਰੇ ੨ ਪਾਠਾਂ ਦੇ ਹਾਮੀ ਨਹੀਂ ਉਹ ਜਥੇਬੰਦ ਹੀ ਰਹਿ ਕੇ ਗੁਰੂ ਆਸ਼ੇ ਦੀ ਪੂਰਨਤਾ ਹੈ, ਪਰ ਬਹੁਤੇ ਤੇ ਅਣਗਿਨਤ ਪਾਠ ਕੇਵਲ ਪੋਥੀਆਂ ਜਾਂ ਫਿਰ ਸੰਚੀਆਂ ਤੇ ਪਤਰਿਆਂ ਪਰ ਹੀ ਹੋ ਸਕਦੇ ਸਨ। ਸਵਾਲ ਕੇਵਲ ਇਕ ਹੈ ਕਿ ਪਾਠ ਕਰਨਹਾਰ ਦਾ ਮਨਸ਼ਾ ਕੀ ਹੈ ਜੋ ਫਟੇ ਹੋਏ ਪਤਰਿਆਂ ਨੂੰ ਸਤਕਾਰ ਕਰਕੇ ਜਲ ਪ੍ਰਵਾਹ ਕਰਦੇ ਹਨ ਉਹ ਬਾਣੀ ਦਾ ਸਤਿਕਾਰ ਕਰਦੇ ਹਨ। ਇਸੇ ਤਰ੍ਹਾਂ ਜੋ ਬਾਣੀ ਨੂੰ ਕਲਿਆਣ ਰੂਪ ਤੇ ਧੁਰ ਤੋਂ ਆਈ ਬਾਣੀ ਸਵੀਕਾਰ ਕਰਦਾ ਹੈ ਉਹ ਸਾਰਾ ਸੁਰਜੀਤ ਤੇ ਨਰੋਆ ਅੰਗ ਹੈ। ਸਾਨੂੰ ਉਸ ਦੀ ਸੁਧਾਈ ਪਿਆਰ ਨਾਲ ਹੀ ਕਰਨੀ ਲੋੜੀਦੀ ਹੈ, ਧਕੇ ਨਾਲ ਗੱਲ ਵਿਗੜਦੀ ਹੈ ਸੰਵਰਦੀ ਨਹੀਂ।

ਸਵਰਗਵਾਸੀ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਅਨੇਕਾਂ ਯਤਨ ਪੰਥਕ ਏਕਤਾ ਲਈ ਕੀਤੇ ਸਨ। ਉਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ ਨਾਮਧਾਰੀ ਦੇਹਧਾਰੀ ਗੁਰੂ ਬਾਰੇ ਅਗੇ ਨੂੰ ਕੁਝ ਨਾ ਲਿਖਣ ਤੇ ਬਾਕੀ ਸਾਰਾ ਪੰਥ ਵੀ ਉਨ੍ਹਾਂ ਦੀ ਟਿਪਣੀ ਕਰਕੇ ਤਲਖੀ ਪੈਦਾ ਨਾ ਕਰੇ। ਇਹ ਹੁਕਮ ਸਾਰੀ ਨਾਮਧਾਰੀ ਸੰਪ੍ਰਦਾਏ ਨੇ ਇਕ ਮਨੁੱਖ ਵਾਂਗ ਅਮਲ ਵਿਚ ਲਿਆਂਦਾ, ਪਰ ਖਾਲਸਾ ਪੰਥ ਦੇ ਹੋਰ ਹਿੱਸਿਆਂ ਨੇ ਇਸ ਗਲ ਨੂੰ ਨਜ਼ਰਅੰਦਾਜ਼ ਕਰਕੇ ਖਾਹਮਖਾਹ ਹੀ ਕੂਕਿਆਂ ਬਾਰੇ ਕਿਤਾਬਾਂ ਲਿਖ ਕੇ ਕਈ ਦਿਲ ਦੁਖਾਵੀਆਂ ਕਹਾਣੀਆਂ ਲਿਖ ਦਿਤੀਆਂ ਜੋ ਪੰਥਕ ਏਕਤਾ ਲਈ ਕੁਹਾੜਾ ਹਨ। ਜੇਕਰ ਅਜੇ ਵੀ ਉਸ ਫੁਟ ਪਾਊ ਪਾਲਿਸੀ ਨੂੰ ਨਾ ਰੋਕਿਆ ਗਿਆ ਤਦ ਬੁਰਾ ਨਹੀਂ ਤਾਂ ਚੰਗਾ ਨਹੀਂ ਹੋ ਸਕਦਾ।

ਨਾਮਧਾਰੀ ਆਪਣੇ ਵਾਹਿਦੇ ਪਰ ਕਿਤਨੇ ਪਾਬੰਦ ਸਨ, ਉਨ੍ਹਾਂ ਦਾ ਪ੍ਰਮਾਣ ਅਸੀਂ ਸਿੱਖ ਸੰਪ੍ਰਦਾਏ ਕਾਨਫਰੰਸ ਤੋਂ ਹੀ ਲੈਂਦੇ ਹਾਂ। ਜੋ ਅਮਲੀ ਤੌਰ ਪਰ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਪੇਸ਼ ਕੀਤਾ। ਇਹ ਇਕ ਮਹਾਨ ਤਿਆਗ ਤੇ ਅਹੂਤੀ ਸੀ ਜੋ ਉਹ ਆਪਣੇ ਮਿਸ਼ਨ ਵਲੋਂ ਦੇ ਸਕਦੇ ਸਨ ਤੇ ਉਨ੍ਹਾਂ ਦਿਤੀ ਵੀ।

ਸਰਬ ਸਿਖ ਸੰਪ੍ਰਦਾਏ ਕਾਨਫਰੰਸ ਭੈਣੀ ਸਾਹਿਬ ਹੀ ਹੋਈ ਸੀ। ਸਾਰਾ ਹੀ ਪ੍ਰਬੰਧ ਤੇ ਖਰਚਾ ਵੀ ਮਹਾਰਾਜ ਜੀ ਨੇ ਆਪਣੇ ਹੀ ਪਾਸੋਂ ਕੀਤਾ ਸੀ। ਇਸੇ ਸਮੇਂ

ਇਕ ਕ੍ਰਿਸ਼ਮਾ ਕੀਤਾ ! ਆਖਰੀ ਦਿਨ ਸ੍ਰੀ ਆਸਾ ਦੀ ਵਾਰ ਪਿਛੋਂ ਫਿਰ ਸਾਰੇ ਧਾਰਮਕ ਤੇ ਸਿਆਸੀ ਵਿਚਾਰਧਾਰਾ ਦੇ ਮਨੁੱਖ ਦਿਲੀ ਵਖੇਵੇਂ ਭੁਲ ਕੇ ਇਕ ਜਗ੍ਹਾ ਜੁੜਨੇ ਸਨ। ਮਹਾਰਾਜ ਜੀ ਵਲੋਂ ਸਮੂਹ ਡੇਰਿਆਂ ਅੰਦਰ ਭੋਗ ਸਮੇਂ ਪੁਜਣ ਲਈ ਪ੍ਰਾਰਥਨਾ ਕਰ ਭੇਜੀ। ਅਕਾਲੀ ਲੀਡਰ ਗਿਆਨੀ ਸ਼ੇਰ ਸਿੰਘ ਬਹੁਤ ਹੀ ਕਟੜ ਸਿੱਖ ਸਨ, ਉਨ੍ਹਾਂ ਸਦਾ ਦੇਣ ਵਾਲੇ ਨੂੰ ਕਿਹਾ ਕਿ ਉਥੇ ਤੁਸਾਂ ਬਾਰਾਂ ਗੁਰੂਆ ਦੀ ਅਰਦਾਸ ਕਰਨੀ ਹੈ ਅਸੀਂ ਉਸ ਨੂੰ ਸੁਣ ਨਹੀਂ ਸਕਦੇ। ਇਸ ਕਰਕੇ ਜਾ ਕੇ ਬਾਬਾ ਪ੍ਰਤਾਪ ਸਿੰਘ ਜੀ ਨੂੰ ਕਹੋ ਕਿ ਅਕਾਲੀ ਇਸ ਅਰਦਾਸ ਸਮੇਂ ਹਾਜ਼ਰ ਨਹੀਂ ਹੋ ਸਕਦੇ। ਜਦੋਂ ਇਹ ਸੰਦੇਸ਼ ਮਹਾਰਾਜ ਜੀ ਪਾਸ ਪੁਜਾ ਉਨ੍ਹਾਂ ਕਹਿ ਭੇਜਿਆ "ਗਿਆਨੀ ਜੀ ਅਸੀਂ ਕੂਕੇ ਸਿੱਖ ਘਰ ਆਏ ਮਹਿਮਾਨਾਂ ਦੀ ਹਰ ਮਨਸ਼ਾ ਪੂਰੀ ਕਰਾਂਗੇ ਤੇ ਕੋਈ ਦੁਬਧਾ ਤੇ ਵਖੇਵੇਂ ਦੀ ਗੱਲ ਨਹੀਂ ਕਰਾਂਗੇ। ਤੁਸੀਂ ਆਵੋ ਤੇ ਅਰਦਾਸ ਵੀ ਤੁਸੀਂ ਹੀ ਕਰੋ। ਤੁਸੀਂ ਸਾਡੇ ਗੁਰੂਆਂ ਨੂੰ ਨ ਅਪਣਾਉ ਪਰ ਦਸ ਪਾਤਸ਼ਾਹ ਸਾਡੇ ਵੀ ਗੁਰੂ ਹਨ ਬਾਕੀ ਸਾਰੇ ਪਿਛੋਂ ਹਨ। ਤੁਸੀਂ ਉਨ੍ਹਾਂ ਦੀ ਅਰਦਾਸ ਕਰਨੀ ਸਾਡੀ ਵੀ ਹੋ ਜਾਏਗੀ।"

ਜਦੋਂ ਇਹ ਪੈਗਾਮ ਪੁਜਾ ਤਦ ਪ੍ਰਿੰਸੀਪਲ ਜੋਧ ਸਿੰਘ ਜੀ ਨੇ ਕਹਿ ਦਿਤਾ "ਗਿਆਨੀ ਜੀ ਤੁਸੀਂ ਨਰਦਾਂ ਹਾਰ ਬੈਠੇ ਹੋ ਬਾਜ਼ੀ ਬਾਬਾ ਪ੍ਰਤਾਪ ਸਿੰਘ ਜੀ ਨੇ ਜਿਤ ਲਈ ਹੈ। ਉਨ੍ਹਾਂ ਸਾਬਤ ਕਰ ਦਿਤਾ ਹੈ ਕਿ ਉਹ ਪੰਥਕ ਏਕਤਾ ਤੇ ਪੰਥਕ ਸੇਵਾ ਹਿਤ ਹਰ ਕੁਰਬਾਨੀ ਵਡਿਆਂ ਵਾਂਗ ਹੀ ਕਰ ਸਕਦੇ ਹਨ। ਆਸਾ ਜੀ ਦੀ ਵਾਰ ਦਾ ਕੀਰਤਨ ਸਿੰਘ ਸਾਹਿਬ ਰਾਗੀ ਜਵਾਲਾ ਸਿੰਘ ਜੀ ਨੇ ਕੀਤਾ ਤੇ ਫਿਰ ਭੋਗ ਦੀ ਅਰਦਾਸ ਗਿਆਨੀ ਸ਼ੇਰ ਸਿੰਘ ਜੀ ਨੇ ਹੀ ਕੀਤੀ। ਨਾਮਧਾਰੀ ਵੀਰ ਅੱਖਾਂ ਮੀਟ ਕੇ ਹੰਸਾਂ ਵਤ ਹਰੀ ਨਾਮ ਹਰੀ ਕੀਰਤਨ ਤੇ ਫਿਰ ਅਰਦਾਸ ਅੰਦਰ ਜੁੜੇ ਰਹੇ ਕਿਸੇ ਵੀ ਸੱਜਣ ਨੇ ਕੋਈ ਵਿਰੋਧ ਨਹੀਂ ਕੀਤਾ, ਸਗੋਂ ਗੁਰੂ ਗ੍ਰੰਥ ਸਾਹਿਬ ਦਾ ਪੂਰਾ ਸਤਿਕਾਰ ਪ੍ਰਕਾਸ਼ਵਾਨ ਗੁਰੂ ਵਤ ਹੀ ਸਾਰਿਆਂ ਨੇ ਕੀਤਾ। ਨਾਮਧਾਰੀ ਪੰਜਾਬੀ ਤੋਂ ਬਿਨਾ ਹੋਰ ਘੱਟ ਹੀ ਪੜ੍ਹਦੇ ਹਨ। ਪਰ ਗੁਰਬਾਣੀ ਸ਼ੁਧ ਪੜ੍ਹਨ ਕਰਕੇ ਉਹ ਸੋਧੀ ਤੇ ਨਿਰੋਲ ਸੁਧ ਪਾਠੀ ਦਾ ਖਾਸ ਕਰ ਸਨਮਾਨ ਕਰਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੇ ਕਮਰੇ ਦੇ ਨੇੜੇ ਵੀ ਕਿਸੇ ਨੂੰ ਮੰਜਾ ਡਾਹ ਕੇ ਸੌਣ

ਦੀ ਆਗਿਆ ਨਹੀਂ ਹੋ ਸਕਦੀ। ਉਹ ਗੁਰਬਾਣੀ ਨੂੰ ਆਪਣੇ ਗੁਰੂਆਂ ਦਾ ਵੀ ਹੁਕਮ ਦੇਣਹਾਰ ਮਾਲਕ ਦੀ ਆਗਿਆ ਤੇ ਹੁਕਮਨਾਮੇ ਕਰਕੇ ਜਾਣਦੇ ਹਨ। ਇਹ ਖਸਮ ਦੀ ਬਾਣੀ ਧੁਰੋਂ ਆਈ ਹੈ।

ਸੋ ਸਪਸ਼ਟ ਹੈ ਕਿ ਜਿਵੇਂ ਨਾਮਧਾਰੀਆਂ ਦਾ ਗੁਰੂ ਮੰਤਰ ਤੇ ਮੂਲ ਮੰਤਰ ਸਾਡੇ ਨਾਲ ਸਾਂਝੇ ਹੈਨ। ਇਸੇ ਹੀ ਤਰ੍ਹਾਂ ਉਨ੍ਹਾਂ ਦੀ ਗੁਰੂ ਪੂਜਾ ਅਥਵਾ ਧੁਰ ਕੀ ਬਾਣੀ ਦੀ ਪੂਜਾ ਘਟ ਪਰ ਹੁਕਮ ਦੀ ਪਾਲਨਾ ਹੀ ਅਧਕ ਹੁੰਦੀ ਹੈ। ਸਿਰਫ ਨਮਸਕਾਰ ਹੀ ਕਾਫੀ ਨਹੀਂ ਹੈ, ਸਗੋਂ ਗੁਰਬਾਣੀ ਦੇ ਸਤਿਕਾਰ ਹਿਤ ਮਨ ਦੀ ਪਵਿੱਤਰਤਾ ਤੇ ਬਾਹਰੋਂ ਸਾਕਾਰ ਰੂਪ ਵਾਂਗ ਅਦਬ ਸਹਿਤ ਨਿਯਮ ਦੇ ਤੌਰ ਪਰ ਸਤਿਕਾਰ ਕਾਇਮ ਕੀਤਾ ਤਾਂ ਜੋ ਕਿਸੇ ਨੂੰ ਇਹ ਸ਼ੰਕਾ ਨਾ ਰਹੇ ਕਿ ਨਾਮਧਾਰੀ ਤੋਂ ਬਿਨਾਂ ਹੋਰ ਕਿਸੇ ਸ਼ਕਤੀ, ਮੰਤਰ ਜਾਂ ਫਿਰ ਸਤਾ ਨੂੰ ਇਸ਼ਟ ਮੰਨਦੇ ਹਨ।

ਬਾਣੀ ਕੇਵਲ ਕਹਿਣ ਨਾਲ ਹੀ ਗੁਰੂ ਨਹੀਂ ਬਣ ਸਕਦੀ। ਸਵਾਲ ਤਾਂ ਉਸ ਦੀ ਆਗਿਆ ਮੰਨਣ ਦਾ ਹੈ। ਅਸੀਂ ਏਹ ਪਰਖ ਕਰ ਲਵੀਏ ਕਿ ਗੁਰੂ ਬਾਣੀ ਤੇ ਗੁਰੂ ਗ੍ਰੰਥ ਸਾਹਿਬ ਦੀ ਅਸਲ ਆਗਿਆ ਰਾਹੀਂ ਤੇ ਸ਼ਬਦ ਆਧਾਰਤ ਕੌਣ ਹੈ ਜੋ ਬਾਣੀ ਬਿਨਾ ਹੋਰ ਆਸਰਾ ਨਹੀਂ ਰਖਦਾ ਤਦ ਸ਼ਾਇਦ ਇਹ ਵਿਤਕਰਾ ਖਤਮ ਹੋ ਜਾਵੇ ਜੋ ਅੱਜ ਸਾਡੇ ਤੇ ਨਾਮਧਾਰੀਆਂ ਅੰਦਰ ਚਲ ਰਿਹਾ ਹੈ।

## ਸ਼ੁਧ-ਅਹਾਰ, ਆਚਾਰ ਤੇ ਵਿਚਾਰ

ਸਾਡੇ ਜੀਵਨ ਅੰਦਰ ਸਿਖ ਧਰਮ ਆਖਰੀ ਤੇ ਸੋਧਿਆ ਹੋਇਆ ਉਤਮ ਮਾਰਗੀ ਧਰਮ ਹੈ। ਇਸ ਅੰਦਰ ਅਹਾਰ ਰਾਹੀਂ ਵਿਚਾਰਾਂ ਨੂੰ ਉਤਮ ਤੇ ਫਿਰ ਵਿਵਹਾਰ ਨੂੰ ਸ਼ੁਧ ਬਣਾਣ ਪਰ ਜ਼ੋਰ ਦਿਤਾ ਗਿਆ ਹੈ। ਨਾਮਧਾਰੀ ਮਤ ਦੇ ਅਚਾਰੀਆਂ ਨੇ ਆਪਣੀ ਉੱਤਮ ਤੇ ਪਵਿੱਤਰ ਕਿਰਿਆ ਕਰਣੀ ਤੇ ਵਿਚਾਰਾਂ ਰਾਹੀਂ ਸਿੱਖ ਪੰਥ ਦੇ ਨਾਮ ਨੂੰ ਚਾਰ ਚੰਦ ਲਗਾਏ ਹਨ। ਨਾਮਧਾਰੀ ਬੀਰਾਂ ਨੇ ਹਰ ਮੈਦਾਨ ਅੰਦਰ ਸਫਲਤਾ ਹਾਸਲ ਕੀਤੀ ਹੈ। ਸਾਡੇ ਆਯੁਰਵੈਦਿਕ ਦੇ ਮਹਾਨ ਅਚਾਰੀਆ ਚਰਕ ਨੇ ਚਰਕ ਸੰਗਿਤਾ ਵਿਚ ਲਿਖਿਆ ਹੈ ਕਿ ਉਤਮ ਕੁਲੀਨ ਮਹਾਨ ਮਨੁੱਖ ਦੇ ਕੀ ਲੱਛਣ ਹਨ।

''ਜੋ ਸਤਿਵਾਦੀ ਹੈ, ਕ੍ਰੋਧ ਨਹੀਂ ਕਰਦਾ ਜੋ ਭੋਗ ਬਿਲਾਸ ਤੇ ਮਾਸ ਸ਼ਰਾਬ

ਤੋਂ ਬਚਿਆ ਹੈ। ਜੋ ਕਟ ਵਢ ਤੇ ਲੋੜੀਂਦਾ ਧਕਾ ਦੇਣ ਵਾਲਾ ਕਾਰਜ ਨਹੀਂ ਕਰਦਾ, ਜੋ ਸਹਿਣ ਸ਼ੀਲਤਾ ਸਹਿਤ ਹੈ। ਜੋ ਨਿਯਮ ਬਧ ਜਪ, ਤਪ ਤੇ ਸਾਧਨ ਕਰਦਾ ਹੈ। ਜੋ ਸ਼ਰੀਰ ਅਥਵਾ ਮਨ ਬਾਣੀ ਕਰਕੇ ਸ਼ੁਧ ਹੈ। ਜੋ ਸਦਾਚਾਰੀ ਹੈ, ਸੰਤੋਖੀ ਹੈ, ਉਦਾਰ ਹੈ। ਜੋ ਆਪਣੀ ਕਿਰਤ ਵਿਚੋਂ ਵੰਡ ਕੇ ਖੁਸ਼ ਹੁੰਦਾ ਹੈ। ਜੋ ਮਹਾਂਪੁਰਖਾਂ ਵਿਦਵਾਨਾਂ ਮਹਾਤਮਾ ਵਿਦਿਆ ਗੁਰੂਆਂ ਤੇ ਬਜ਼ੁਰਗਾਂ ਦਾ ਸਤਿਕਾਰ ਕਰਦਾ ਹੈ। ਜੋ ਕੋਮਲ ਹਿਰਦੇ ਤੇ ਗਿਆਨੀ ਹੈ। ਜੋ ਪਹਿਲੀ ਰਾਤ ਸੋਂਦਾ ਹੈ ਤੇ ਫਿਰ ਅੰਮ੍ਰਿਤ ਵੇਲੇ ਉਠਦਾ ਹੈ। ਜੋ ਭੋਜਨ ਅੰਦਰ ਦੁੱਧ ਦਹੀਂ ਦੀ ਵਰਤੋਂ ਕਰਦਾ ਹੈ। ਜੋ ਹੱਥ ਆਏ ਸਮੇਂ ਦੀ ਪੂਰੀ ਕੀਮਤ ਹਾਸਲ ਕਰਨ ਹਿਤ ਉਸ ਦੀ ਯੋਗ ਵਰਤੋਂ ਕਰਦਾ ਹੈ। ਜੋ ਤਰਕ ਰਾਹੀਂ ਹਰ ਗੱਲ ਨੂੰ ਤੋਲ ਕੇ ਫਿਰ ਫੈਸਲਾ ਕਰਦਾ ਹੈ ਤੇ ਅਪਣੇ ਅਧਿਕਾਰਾਂ ਦੀ ਵਰਤੋਂ ਕਰਦਾ ਤੇ ਦੂਸਰੇ ਦੇ ਅਧਿਕਾਰ ਨੂੰ ਮੰਨਦਾ ਹੈ। ਜੋ ਨਿਆਂਕਾਰੀ ਹੈ। ਜੋ ਧਰਮ ਅੰਦਰ ਅਨਿਨ ਵਿਸ਼ਵਾਸੀ ਹੈ। ਜੋ ਧਰਮ ਅੰਦਰ ਪੂਰੀ ਸ਼ਰਧਾ ਤੇ ਜਾਣਕਾਰੀ ਰਖਦਾ ਹੈ। ਜੋ ਪ੍ਰਭੂ ਦੀ ਹਸਤੀ ਦਾ ਪੁਜਾਰੀ ਹੈ। ਜਿਸ ਦਾ ਮਨ ਵਸ ਹੈ। ਜੋ ਸੁਰਤੀ ਨੂੰ ਹਰ ਸਮੇਂ ਸਰਬ ਸ਼ਕਤੀਮਾਨ ਪ੍ਰਭੂ ਨਾਲ ਜੋੜਦਾ ਹੈ। ਜੋ ਧਰਮ ਦੇ ਪਵਿੱਤਰ ਅਸੂਲਾਂ ਦੀ ਰੌਸ਼ਨੀ ਵਿਚ ਜੀਵਣ ਗੁਜ਼ਾਰਦਾ ਹੈ। ਐਸੇ ਲੋਕਾਂ ਲਈ ਜੀਵਣ ਹੀ ਰਸਾਇਣ ਹੈ ਤੇ ਹਰ ਔਖਧੀ ਸਿਧੀ ਅਸਰ ਕਰਦੀ ਹੈ।

ਵੈਦਕ ਨਜ਼ਰ ਨਾਲ ਕਿਸੇ ਮਨੁੱਖ ਨੂੰ ਜੋ ਉਪਰਲੇ ਦਸੇ ਲੱਛਣਾਂ ਦਾ ਮਾਲਕ ਹੈ, ਹਰ ਸਮੇਂ ਹੀ ਨਵਾਂ ਜੀਵਨ ਮਿਲਦਾ ਹੈ। ਅਰੋਗ ਤੇ ਵਡਉਮਰਾਂ ਵਾਲੇ ਉਤਮ ਜੀਵਨ ਵਾਲਾ ਬਣ ਸਕਦਾ ਹੈ। ਨਾਮਧਾਰੀ ਕੋਈ ਤਮੋ ਖੁਰਾਕ ਤਾਂ ਖਾਂਦੇ ਹੀ ਨਹੀਂ। ਸ਼ਰਾਬ ਜੋ ਸਾਡੀ ਜੀਵਨ ਦੇ ਹੋਰ ਮਸਲਿਆਂ ਵਾਂਗ ਪੰਥ ਦੇ ਲਈ ਉਲਝਣ ਬਣੀ ਹੋਈ ਹੈ। ਉਹ ਨਾਮਧਾਰੀ ਬਣ ਕੇ ਆਪ ਹੀ ਮੁਕ ਜਾਂਦੀ ਹੈ, ਉਹ ਨਾ ਪੀਂਦੇ ਹਨ ਤੇ ਨਾ ਹੀ ਕਿਸੇ ਪੀਣ ਵਾਲੇ ਨੂੰ ਸਖਾ ਸਹੋਦਰ ਹੀ ਮੰਨਦੇ ਹਨ। ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਬਾਰੇ ਸਾਰੀ ਦੁਨੀਆਂ ਅੰਦਰ ਮਸ਼ਹੂਰ ਹੈ ਕਿ ਉਹ ਜਿਸ ਸੱਜਣ ਸਾਥੀ ਪਰ ਮੇਹਰ ਕਰਦੇ ਸਨ ਉਸ ਨੂੰ ਛਕਣ ਲਈ ਬਦਾਮ ਤੇ ਘਿਉ ਦੇਂਦੇ ਸਨ। ਇਹ ਆਮ ਪ੍ਰਚਲਤ ਹੈ ਕਿ ਜੇਹਾ ਅੰਨ ਤੇਹਾ ਮਨ। ਜਦੋਂ ਕੋਈ

ਮਲ ਭਖਣ ਹੀ ਨਹੀਂ ਕਰਦਾ ਫਿਰ ਬੁਧੀ ਮਲੀਨ ਹੋਣ ਦੀ ਆਸ ਕਿਵੇਂ ਹੋ ਸਕਦੀ ਹੈ। ਫਿਰ ਉਨ੍ਹਾਂ ਦੇ ਸਚੇ ਸੇਵਕਾਂ ਨੇ ਹਰ ਮੈਦਾਨ ਅੰਦਰ ਹੀ ਫਲੋਂ ਅਹਾਰ ਕਰਕੇ ਹੀ ਉਹ ਸਫਲਤਾਵਾਂ ਹਾਸਲ ਕੀਤੀਆਂ ਹਨ ਕਿ ਤੱਕਣ ਵਾਲਾ ਦੰਗ ਰਹਿ ਜਾਂਦਾ ਹੈ। ਸੰਤ ਹਜ਼ਾਰਾ ਸਿੰਘ ਜੀ ਮਾਫੀ ਨੇ ਦਸਿਆ ਸੀ ਇਕ ਵਾਰੀ ਛੋਲਿਆਂ ਦੀਆਂ ਬੋਰੀਆਂ ਕੋਠੇ ਪਰ ਚੜ੍ਹ ਰਹੀਆਂ ਸਨ। ਸੰਤ ਬਹਾਦਰ ਸਿੰਘ ਜੀ ਬਹੁਤ ਬਲੀ ਸਨ ਦੋ ਬੋਰੀਆਂ ਕੱਠੀਆਂ ਲੈ ਕੇ ਕੋਠੇ ਪਰ ਗਏ। ਮਾਫੀ ਮਹਾਰਾਜ ਜੀ ਕੋਲ ਸਨ, ਹੱਸ ਕੇ ਕਹਿਣ ਲਗੇ "ਓਏ ਬਦਾਮ ਦੁਨੀਆਂ ਦੇ ਮਹਿੰਗੇ ਕਰ ਛਡੇ ਹਨ ਖਾ ਕੇ ਹੁਣ ਪਿਛੇ ਕਿਉਂ ਹਟਦਾ ਹੈਂ। ਮਾਫੀ ਜੀ ਨੂੰ ਮਹਾਂਪੁਰਖ ਹਿਰਦੇ ਸਾਮਰਾਟ ਨੂੰ ਖੁਸ਼ ਕਰਨ ਦਾ ਸਮਾਂ ਮਿਲ ਗਿਆ। ਉਸ ਨੇ ਸਾਥੀਆਂ ਨੂੰ ਕਿਹਾ 'ਜੇਕਰ ਮੇਰੀ ਪਿਠ ਤੇ ਦੋ ਬੋਰੀਆਂ ਧਰ ਦਿਉ ਤਾਂ ਮੈਂ ਛੱਤ ਪਰ ਲੈ ਜਾਵਾਂਗਾ। ਸਾਥੀਆਂ ਨੇ ਦੋ ਬੋਰੀਆਂ ਛੋਲੇ ਜੋ ਪੰਜ ਮਣ ਪੱਕੇ ਤੋਂ ਉਪਰ ਸਨ ਚੁਕਾ ਦਿਤੇ ਤੇ ਹਜ਼ਾਰਾ ਸਿੰਘ ਜੀ ਹੌਲੀ ੨ ਪਉੜੀ ਚੜ੍ਹ ਰਹੇ ਸਨ। ਫਿਰ ਉਹ ਭਾਰ ਨਾਲ ਦੂਹਰੇ ਹੋ ਕੇ ਮਾਲਕ ਦੀਆਂ ਮੇਹਰਾਂ ਭਰੀ ਖੁਸ਼ੀ ਤੇ ਅਸੀਸ ਤੇ ਅਸ਼ੀਰਵਾਦ ਲੈਣਾ ਚਾਹੁੰਦੇ ਸਨ : ਸੋ ਇਹੀ ਕਾਰਣ ਉਨ੍ਹਾਂ ਨੂੰ ਦ੍ਰਿੜਤਾ ਸਹਿਤ ਅਗੇ ਵਧਣ ਲਈ ਪ੍ਰੇਰ ਰਿਹਾ ਸੀ। ਉਹ ਉਪਰ ਗਏ ਤਦ ਥਲਿਓਂ ਮਹਾਰਾਜ ਜੀ ਨੇ ਹੋਰਨਾਂ ਨੂੰ ਕਿਹਾਂ "ਛੇਤੀ ਕਰੋ ਬਹੁਤ ਭਾਰ ਹੈ ਕਿਧਰੇ ਮੁੰਡੇ ਦਾ ਕੋਈ ਨੁਕਸਾਨ ਹੋ ਜਾਏ ? ਫਿਰ ਮਾਤਾ ਜੀਵਣ ਕੌਰ ਜੋ ਨਾਮਧਾਰੀ ਨਵੇਂ ਯੁਗ ਦੀ ਜਨਨੀ ਸੀ ਨੂੰ ਕਹਿਣ ਲਗੇ "ਮਾਤਾ ਜੀ ਮਾਫੀ ਨੇ ਸਾਡੇ ਬਦਾਮ ਤੇ ਘਿਉ ਐਵੇਂ ਨਹੀਂ ਗਵਾਏ। ਉਸ ਨੇ ਉਨ੍ਹਾਂ ਨੂੰ ਸਫਲਾ ਕਰ ਦਿਤਾ ਹੈ। ਇਸ ਨੂੰ ਤਿੰਨ ਸੇਰ ਬਦਾਮ ਤੇ ਦੋ ਸੇਰ ਘਿਉ ਹੋਰ ਦੇ ਦਿਓ।

ਜਦੋਂ ਵੇਹਲੇ ਹੋਏ ਤਦ ਹੱਸਦੇ ਹੋਏ ਫੁਰਮਾਣ ਲਗੇ "ਅਜ ਕਲ ਲੋਕ ਇਹ ਪ੍ਰਚਾਰ ਕਰਦੇ ਹਨ ਕੇਵਲ ਮਾਸ ਦਾ ਅਹਾਰ ਕਰਨ ਵਾਲੇ ਹੀ ਤਾਕਤਵਰ ਹੋ ਸਕਦੇ ਹਨ, ਪਰ ਸਾਡੇ ਸਤਿਗੁਰਾਂ ਦੇ ਹੀਰੇ ਇਸ ਨੂੰ ਹਰ ਮੈਦਾਨ ਅੰਦਰ ਗ਼ਲਤ ਤੇ ਗੁਮਰਾਹ ਕਰਨ ਵਾਲਾ ਸਾਬਤ ਕਰ ਰਹੇ ਹਨ ਅਸੀਂ ਸਮਝਦੇ ਹਾਂ ਕਿ ਸਾਦਾ ਤੇ ਉਤਮ ਖੁਰਾਕ ਮਨੁੱਖ ਮਲਨ ਬੁਧੀ ਨੂੰ ਸਵੱਛ ਤੇ ਨਰੋਆ ਬਣਾਂਦੀ ਹੈ।

ਅਸਲ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੂੰ ਮਹਾਰਾਜ ਬਾਬਾ ਰਾਮ ਸਿੰਘ ਜੀ

ਪਾਸੋਂ ਵਿਰਸੇ ਅੰਦਰ ਸਿਧੀ ਦਸਤਾਰ, ਉੱਚਾ ਆਚਾਰ, ਸੁਧ ਅਹਾਰ, ਉੱਚ ਵਿਵਹਾਰ ਬਖ਼ਸ਼ਸ਼ ਕਰ ਗਏ ਹਨ। ਇਨ੍ਹਾਂ ਦੀ ਸਾਦਗੀ ਤੇ ਮਤ ਦੀ ਵਰਤੋਂ ਸੰਸਾਰ ਤੁੋਂ ਵਖਰੀ ਦ੍ਰਿਸ਼ਟੀ ਅੰਦਰ ਆਉਂਦੀ ਹੈ।

ਅਸਾਂ ਰੱਬ ਨੂੰ ਡਿਠਾ ਨਹੀਂ, ਪਰ ਹਾਂ ਉਸ ਦੇ ਮਹਾਨ ਸੇਵਕਾਂ ਨੂੰ ਡਿਠਾ ਹੈ। ਜਿਨ੍ਹਾਂ ਤੋਂ ਰੱਬ ਦੀ ਹੋਂਦ ਸਪਸ਼ਟ ਤੌਰ ਪਰ ਦਿਸਦੀ ਹੈ। ਉਸ ਪ੍ਰਭੂ ਦੇ ਭਗਤਾਂ ਤੋਂ ਹੀ ਇਹ ਅੰਦਾਜ਼ਾ ਹੋ ਆਉਂਦਾ ਹੈ ਕਿ ਰੱਬ ਦੀ ਕੋਈ ਹਸਤੀ ਹੈ। ਜਿਸ ਦੇ ਪੁਜਾਰੀ ਮਹਾਨ ਹਨ, ਜਿਨ੍ਹਾਂ ਤੋਂ ਆਮ ਮਨੁੱਖ ਨੂੰ ਮਿਲਿਆਂ ਮਨ ਦੀ ਸ਼ਾਂਤੀ ਤੇ ਦਿਲ ਅੰਦਰ ਖੇੜਾ ਤੇ ਵਿਗਾਸ ਉਪਜਦਾ ਹੈ, ਉਨ੍ਹਾਂ ਦੇ ਮਾਲਕ ਬਾਰੇ ਫਿਰ ਕਹਿਣਾ ਕੀ ਹੈ। ਉਹ ਕੁਦਰਤ ਅੰਦਰ ਵਸ ਰਹੇ ਸੁਆਮੀ ਨੂੰ ਤਕ ਕੇ ਝੂਮਦੇ ਹਨ। ਫਿਰ ਉਸ ਦੀ ਮਸਤੀ ਅੰਦਰ ਦੁਨੀਆਂ ਤੋਂ ਬੇਪ੍ਰਵਾਹ ਹੋ ਕੇ ਸਤ ਸਰੂਪ ਅੰਦਰ ਪੁਜ ਕੇ ਬਾਹਰੋਂ ਬਦੇਹ ਹੋ ਰੰਗ ਰਤੇ ਮਸਤੀਆਂ ਦੇ ਤਰਾਨੇ ਲਗਾਂਦੇ ਅਸਾਂ ਅੱਖਾਂ ਨਾਲ ਤਕੇ ਹਨ।

ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਤੁਰੇ ਜਾਂਦੇ ਐਸੀਆਂ ਗੱਲਾਂ ਕਰ ਜਾਂਦੇ ਸਨ ਕਿ ਆਮ ਮਨੁੱਖ ਮਹਾਨ ਬਣ ਸਕਦਾ ਸੀ। ਮੈਂ ਉਸ ਸਮੇਂ ਸੰਤ ਤੇਜਾ ਸਿੰਘ ਜੀ ਮਹਾਰਾਜ ਨਾਲ ਸੀ। ਸਿਰ ਪਰ ਇਕ ਭੂਰੀ ਤੇ ਤੇੜ ਕਛਹਿਰਾ ਤੇ ਉਪਰ ਕੇਵਲ ਇਕ ਚਾਦਰ ਹੀ ਕਈ ਸਾਲ ਰਖਦਾ ਹੁੰਦਾ ਸੀ। ਭੈਣੀ ਸਾਹਿਬ ਇਕ ਸਮੇਲਨ ਸਮੇਂ ਹੀ ਸੰਤ ਮਹਾਰਾਜ ਸਮੇਤ ਗਿਆ ਸੀ। ਜਦੋਂ ਦਰਸ਼ਨ ਮੇਲੇ ਕਰਨ ਹਿਤ ਉਨ੍ਹਾਂ ਕੋਲ ਗਏ, ਮੈਂ ਵੀ ਜਾ ਨਮਸਕਾਰ ਕੀਤੀ। ਮਹਾਰਾਜ ਜੀ ਨੇ ਮੇਰੀ ਕਿਰਿਆ ਪਸੰਦ ਕੀਤੀ ਫੁਰਮਾਇਆ "ਸੰਤ ਜੀ ਸੇਵਕਾਂ ਨੂੰ ਐਸੇ ਸਮੇਂ ਸੰਭਾਲ ਕੇ ਰਖੋ। ਜੋ ਅਵਸਥਾ ਅੱਜ ਹੈ ਜੇਕਰ ਪਕ ਜਾਵੇ ਤਦ ਫਿਰ ਉਹ ਅਗੇ ਜਾ ਕੇ ਮਧਮ ਨਹੀਂ ਹੋਵੇਗੀ। ਅਸਲ ਵਿਚ ਸਾਧਨ ਦਾ ਸਮਾਂ ਤਾਂ ਜਵਾਨੀ ਸਮੇਂ ਦਾ ਹੀ ਹੈ। ਜੋ ਸਾਧੂ ਇਸ ਸਮੇਂ ਸਾਧਨ ਨ ਕਰੇ ਉਹ ਵੱਡਾ ਹੋ ਕੇ ਵੀ ਕੁਝ ਨਹੀਂ ਸਵਾਰ ਸਕਦਾ। ਫਿਰ ਜੀਵਨ ਦੀ ਦੋਵੇਂ ਹੀ ਲੀਹਾਂ ਉਸ ਦੀਆਂ ਉਲਝ ਕੇ ਰਹਿ ਜਾਂਦੀਆਂ ਹਨ। ਗ੍ਰਿਹਸਤੀ ਉਹ ਰਹਿੰਦਾ ਨਹੀਂ ਤੇ ਸਾਧ ਉਹ ਬਣਦਾ ਨਹੀਂ, ਇਹ ਜੀਵਣ ਤਾਂ ਸੁਖ ਨਾਲੋਂ ਅਧਿਕ ਦੁਖਦਾਈ ਹੀ ਹੈ।

ਮੈਂ ਬੇਨਤੀ ਕੀਤੀ ਮਹਾਰਾਜ ਤੁਸੀਂ ਮੇਰੀ ਵਡਿਆਈ ਕਰਕੇ ਹੰਕਾਰੀ ਬਣਾਉਗੇ ? ਉਹ ਹੱਸ ਕੇ ਕਹਿਣ ਲਗੇ "ਭਾਈ ਮੇਹਰ ਸਿੰਘ ਤੁਸੀਂ ਹੰਕਾਰ ਕਰੋ" ਮੈਂ ਸਖਤ ਤਪ ਕਰਨਾ ਹੈ, ਰਾਤ ਦਿਨ ਗੁਰਬਾਣੀ ਦਾ ਪਾਠ ਕਰਨਾ ਹੈ, ਮੈਂ ਸਰੀਰ ਨਾਲੋਂ ਆਤਮਾ ਦੀ ਸੰਭਾਲ ਕਰਨੀ ਹੈ। ਮੈਂ ਇਹ ਸ਼ਰੀਰ ਦੇਸ਼ ਧਰਮ ਤੇ ਗੁਰੂ ਬਾਣੀ ਦੇ ਪਾਠ ਨਮਿਤ ਲਗਾਣਾ ਹੈ। ਮੈਂ ਇਸ ਜੀਵਨ ਨੂੰ ਇਤਨਾ ਮਹਾਨ ਤੇ ਉਤਮ ਬਣਾਣਾ ਹੈ ਕਿ ਹਰ ਕੋਈ ਮੇਰੇ ਪਰ ਰਸ਼ਕ ਕਰੇ। ਤਦ ਅਸੀਂ ਤੁਹਾਡਾ ਇਹ ਹੰਕਾਰ ਵੀ ਮਨਜ਼ੂਰ ਕਰ ਲਵਾਂਗੇ। ਸਾਡੇ ਸਤਿਗੁਰਾਂ ਦਾ ਹੁਕਮ ਹੈ (ਉਹ ਅਸਲੋਂ ਹੀ ਗਧੇ ਹਨ ਜੋ ਬਿਨਾ ਕੁਝ ਗੁਣ ਤਪ ਤੇ ਸਾਧਨ ਦੇ ਗੁਣਾਂ ਤੋਂ ਬਿਨਾ ਹੀ ਹੰਕਾਰ ਕਰਦੇ ਹਨ)।

ਮੈਂ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਉਹ ਹਰ ਦੀਦਾਰ ਸਮੇਂ, ਹਰ ਮਿਲਣੀ ਸਮੇਂ ਜੀਵਨ ਨੂੰ ਨਵੀਂ ਰੋਸ਼ਨੀ ਦੇਂਦੇ ਸਨ। ਉਹ ਸਾਂਝੀ ਪੰਗਤ ਅੰਦਰ ਪ੍ਰਸ਼ਾਦ ਛਕਦੇ ਸਨ। ਫਿਰ ਪ੍ਰਸ਼ਾਦ ਛਕ ਕੇ ਆਪਣੇ ਬਰਤਨ ਵੀ ਧੋ ਕੇ ਪੀ ਜਾਂਦੇ ਸਨ ਤਾਕਿ ਕੋਈ ਮਨਮਤੀਆ ਉਨ੍ਹਾਂ ਦਾ ਪ੍ਰਸ਼ਾਦਿ ਹੀ ਨਾ ਖਾ ਲਵੇ। ਉਨ੍ਹਾਂ ਦਾ ਫੁਰਮਾਨ "ਪ੍ਰਸ਼ਾਦਿ ਜੋ ਸਤਿਗੁਰੂ ਜੀ ਪਾਸ ਆਉਂਦਾ ਸੀ ਸਾਡੇ ਗੁਰਦੇਵ ਪਾਤਸ਼ਾਹ ਮਨਜ਼ੂਰੀ ਦੇਂਦੇ ਸਨ। ਦਸਮ ਪਿਤਾ ਜੋ ਸਮੇਂ ਪ੍ਰਵਾਨ ਹੋਇਆ ਪ੍ਰਸ਼ਾਦਿ ਸਾਧ ਸੰਗਤ ਅੰਦਰ ਵਰਤਦਾ ਸੀ। ਸਾਡੇ ਗੁਰਦੇਵ ਕਦੇ ਜੂਠ ਨਹੀਂ ਸਨ ਛਡਦੇ। ਜੋ ਜੂਠਾ ਛਡੇ ਉਹ ਜੂਠ ਤੇ ਜੋ ਜੂਠ ਖਾਵੇ ਉਹ ਬੁਧੀ ਹੀਣ ਹੈ। ਉਹ ਆਪਣੀ ਥਾਲੀ ਅੰਦਰ ਲੋੜ ਤੋਂ ਵਧ ਫੁਲਕਾ ਤੇ ਸਾਮਾਨ ਧਰਨ ਹੀ ਨਹੀਂ ਸਨ ਦੇਂਦੇ, ਫਿਰ ਬਚਾ ਕੇ ਦੇਣ ਦਾ ਸਵਾਲ ਹੀ ਨਹੀਂ ਸੀ।

ਮਹਾਰਾਜ ਜੀ ਅੰਦਰ ਇਕ ਵਿਲੱਖਣ ਗੱਲ ਹੋਰ ਵੀ ਸੀ ਜੋ ਮੈਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਵਿਚ ਵੀ ਤਕੀ ਸੀ ਕਿ ਉਹ ਜਿਸ ਮਨੁੱਖ ਨਾਲ ਇਕ ਵਾਰੀ ਗੱਲ ਕਰ ਲਈ ਫਿਰ ਸਮੇਂ ਦੀ ਦੂਰੀ ਉਸ ਨੂੰ ਭੁਲਾ ਨਹੀਂ ਸੀ ਸਕਦੀ। ਜਦੋਂ ਤੇ ਜਿੰਨੇ ਸਮੇਂ ਪਿਛੋਂ ਮਿਲੇ ਉਹ ਪਛਾਣਦੇ ਹੀ ਨਹੀਂ, ਸਗੋਂ ਪੁਰਾਣੀਆਂ ਯਾਦਾਂ ਆਪ ਤਾਜ਼ਾ ਕਰ ਲੈਂਦੇ ਸਨ।

੧੯੪੦ ਵਿਚ ਬੰਗਾਲ ਵਿਚੋਂ ਕਢੇ ਜਾਣ ਪਿਛੋਂ ਮੈਂ ਉਨ੍ਹਾਂ ਦੀ ਸੇਵਾ ਵਿਚ

ਹਾਜ਼ਰ ਹੋਇਆ। ਉਸ ਸਮੇਂ ਸੰਤ ਇੰਦਰ ਸਿੰਘ ਚਕਰਵਰਤੀ ਨੇ ਵਾਕਫੀਅਤ ਲਈ ਮੇਰੇ ਬਾਰੇ ਦਸਣ ਦੀ ਕੋਸ਼ਸ਼ ਕੀਤੀ ਤਦ ਉਹ ਹੱਸ ਪਏ ਤੇ ਫੁਰਮਾਇਆ "ਇਹ ਸੰਤ ਸ਼੍ਰੇਣੀ ਤੋਂ ਦੂਰ ਜਾ ਕੇ ਸਿਆਸੀ ਮੂਹਰੇ ਬਣ ਗਏ ਹਨ, ਪਰ ਇਹ ਅਜੇ ਵੀ ਉਹੀ ਸੰਤ ਮੋਹਰ ਸਿੰਘ ਹੀ ਹਨ। ਉਸ ਸਮੇਂ ਤਪ ਸਾਧਨ ਕਰਦੇ ਸਨ, ਹੁਣ ਜੇਲ੍ਹ ਦੀਆਂ ਸਖਤੀਆਂ ਝਲਦੇ ਹਨ ਇਹ ਵੀ ਤਪ ਹੈ। ਉਹ ਹਰ ਮਿਲਣੀ ਸਮੇਂ ਨਵਾਂ ਹੀ ਪਿਆਰ ਪੇਸ਼ ਕਰਦੇ ਸਨ ਜੋ ਮਨੁੱਖ ਮਨ ਨੂੰ ਕਦੇ ਉਨ੍ਹਾਂ ਤੋਂ ਦੂਰ ਨਹੀਂ ਹੋਣ ਦੇਂਦਾ ਸੀ।

ਹੁਣ ਅਸੀਂ ਇਕ ਐਸੀ ਟੀਮ ਦਾ ਵਰਨਣ ਕਰਨ ਲਗੇ ਹਾਂ ਜਿਨ੍ਹਾਂ ਫਲੋਹਾਰੀ ਹੋ ਕੇ ਮਾਸਹਾਰੀਆਂ ਨੂੰ ਹਰ ਜਗ੍ਹਾ ਤੇ ਹਰ ਮੁਕਾਮ ਤੇ ਹਾਰ ਦਿਤੀ ਤੇ ਸਿਖ ਪੰਥ ਦੀ ਸ਼ਾਨ ਨੂੰ ਚਾਰ ਚੰਨ ਲਗਾਏ।

## ਛੋਟੀਆਂ ਦੀ ਟੀਮ

ਸਾਰਾ ਯੂਰਪ ਤੇ ਹੁਣ ਹਿੰਦੁਸਤਾਨ ਅੰਦਰ ਵੀ ਬਹੁਤ ਲੋਕ ਨਿਸਚਾ ਰਖਦੇ ਹਨ ਕਿ ਮਾਸ ਹੀ ਸ੍ਰੀਰਕ ਬਲ ਲਈ ਚੰਗੀ ਤੇ ਪੁਸ਼ਟ ਖੁਰਾਕ ਹੈ ਤੇ ਫਲੋ ਹਾਰੀ ਮਾਸ ਹਾਰੀਆਂ ਤੋਂ ਬਲੀ ਸਾਬਤ ਨਹੀਂ ਹੋ ਸਕਦੇ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਫਲੋਅਹਾਰੀ ਕਿਸੇ ਵੀ ਸਮੇਂ ਮਾਸਹਾਰੀ ਤੋਂ ਘਟ ਬਹਾਦਰ ਬਲੀ ਤੇ ਧੀਰਜਵਾਨ ਸਾਬਤ ਨਹੀਂ ਹੋਏ। ਸਾਡੇ ਆਪਣੇ ਹੀ ਘਰ ਅੰਦਰ ਬੀਰ ਬਹਾਦਰ ਬਾਬਾ ਗੁਰਬਖਸ਼ ਸਿੰਘ ਬੰਦਾ ਸਿੰਘ ਬਹਾਦਰ ਜਿਨ੍ਹਾਂ ਨਾਲ ਖਾਲਸਾ ਪੰਥ ਵਲੋਂ ਨਜ਼ਰ ਅੰਦਾਜ਼ ਕਰਨ ਕਰਕੇ ਉਨ੍ਹਾਂ ਧਕਾ ਕੀਤਾ ਹੈ ਵੀ ਕਦੇ ਮਾਸ ਦੀ ਵਰਤੋਂ ਨਹੀਂ ਸਨ ਕਰਦੇ। ਸਗੋਂ ਉਹ ਸਮਦਹੀ ਸਾਤਵਿਕ ਖੁਰਾਕ ਹੀ ਵਰਤਦੇ ਸਨ। ਇਹ ਇਕ ਇਤਿਹਾਸਕ ਸੱਚ ਹੈ ਕਿ ਫੌਜ ਦੀ ਚੜ੍ਹਾਈ ਸਮੇਂ ਜਦੋਂ ਬਾਬਾ ਜੀ ਫੌਜਾਂ ਤੋਂ ਪਰੇ ਸਮਾਧੀ ਅੰਦਰ ਬੈਠੇ ਹੋਣ ਹਾਰ ਹੋ ਰਹੀ ਹੋਵੇ, ਪਰ ਜਦੋਂ ਹੀ ਉਹ ਸਾਹਵੇਂ ਖਲੋ ਗਏ ਫੌਜ ਜਿਤਣ ਲਗ ਗਈ। ਫਿਰ ਹੱਸਦੇ ਹੋਏ ਜੰਮੂਰਾਂ ਨਾਲ ਮਾਸ ਕਢੋਣਾ ਤੇ ਜੀਵਣ ਤ੍ਰਿਆਗਣਾ ਪਰ ਧਰਮ ਨਹੀਂ। ਇਹ ਸੰਤ ਸਿਪਾਹੀਆਂ ਦੇ ਹੀ ਗੁਣ ਸਨ।

ਅਜੇ ਕਲ ਦੀ ਗੱਲ ਹੈ ਅੰਮ੍ਰਿਤਸਰ ਬੁਚੜ ਮਾਰ ਕੇ ਹੱਸਦੇ ਹੋਏ ਫਾਂਸੀਆਂ

ਛੋਟੀਆਂ ਦੀ ਰਸਾ ਟੀਮ ਦੀ ਅਮਰ ਯਾਦ



# ਰਸਾ ਟੀਮ ਦੀ ਜਾਣ-ਪਛਾਣ

ਇਹ ਸਾਰੀ ਟੀਮ ਹੀ ਨਗਰ ਢੋਟੀਆਂ ਤਹਿਸੀਲ ਤਰਨਤਾਰਨ ਜ਼ਿਲਾ ਅੰਮ੍ਰਿਤਸਰ ਦੇ ਹੀ ਜੰਮ ਪਲ ਸਨ। ਲਾਇਲਪੁਰ ਚਕ ੫੪ ਢੋਟੀਆਂ ਕਰਕੇ ਹੀ ਮਸ਼ਹੂਰ ਹੋਇਆ। ਟੀਮ ਨੂੰ ਇਨਾਮ ਵਜੋਂ ਕਈ ਮੁਰੱਬੇ ਧਰਤੀ ਸਰਕਾਰ ਤੋਂ ਮਿਲੀ ਸੀ। ਢੋਟੀਆਂ ਨਗਰ ਦਾ ਸਰਕਾਰੀ ਮਾਲੀਆ ਵੀ ਸਰਕਾਰ ਨੇ ਮਾਫ਼ ਕਰ ਦਿਤਾ ਸੀ।

ਟੀਮ ਵਿਚ ਹੇਠ ਲਿਖੇ ਸਜਣ ਸ਼ਾਮਲ ਸਨ, ਜਿਨ੍ਹਾਂ ਬਾਰੇ ਜੀਵਣ ਫਿਰ ਪੇਸ਼ ਕਰਾਂਗੇ।

1. ਨਰੈਣ ਸਿੰਘ ਮਹੰਤ। 2. ਪਾਲ ਸਿੰਘ। 3. ਭਗ ਸਿੰਘ। 4. ਬਿਸ਼ਨ ਸਿੰਘ।
5. ਭੋਲਾ ਸਿੰਘ। 6. ਮਲ ਸਿੰਘ। 7. ਫੌਜਾ ਸਿੰਘ। 8. ਸਾਧੂ ਸਿੰਘ।
9. ਵਧਾਵਾ ਸਿੰਘ। 10. ਲਾਲ ਸਿੰਘ। 11. ਊਧਮ ਸਿੰਘ।
12. ਕਿਸ਼ਨ ਦਾਸ ਕੇਵਲ ਸਾਥੀ ਸੀ ਮੈਂਬਰ ਨਹੀਂ।
13. ਨਰੈਣ ਸਿੰਘ ਕਦ 7 ਫੁਟ, ਸੰਤ ਲਾਲ ਸਿੰਘ, ਇਸ ਟੀਮ ਦੇ ਕਰਤਾ ਧਰਤਾ ਸਨ।

# ਰੁਬਾਈ

ਲੱਖਾਂ ਵਰਸਣ ਮੀਂਹ, ਨਾ ਸਾਗਰ ਡੋਲਦੇ,
ਲੱਖਾਂ ਵਗਣ ਤੂਫਾਨ, ਨਾ ਪਰਬਤ ਝੋਲਦੇ,
ਲੱਖਾਂ ਲੱਗਣ ਫੱਟ ਨਾ, ਸੂਰੇ ਹੱਟਦੇ,
ਧਰਨ ਅਗਾਂਹ ਕਦਮ, ਨਾ ਉਂਗਲ ਘੱਟਦੇ,
ਤਿਉਂ ਢੱਟੀਆਂ ਵਾਲੇ ਸੂਰਮੇ, ਸੀਸ ਤਲੀ ਤੇ ਧਰ ਲੈਂਦੇ ਨੇ।
ਅਪਣੇ ਬਾਹੂ ਬਲ ਦੇ ਸਦਕੇ, ਪਰਬਤ ਨੂੰ ਸਰ ਕਰ ਲੈਂਦੇ ਨੇ।

ਰਾਏ, ਕਲਕੱਤਾ।

ਦੇ ਰੱਸੇ ਇਨ੍ਹਾਂ ਬੀਰਾਂ ਨੇ ਚੁਮੇ, ਫਿਰ ਹੱਸ ਹੱਸ ਕੇ ਤੋਪਾਂ ਅਗੇ ਉਡਣਾ ਤੇ ਮਧਰੇ ਸਿੱਖਾਂ ਦਾ ਦੂਸਰੇ ਦੇ ਮੋਢੇ ਪਰ ਬੈਠ ਕੇ ਕਠੇ ਹੋ ਕੇ ਗੁਰੂ ਪੁਰੀ ਜਾਣਾ। ਪੈਰਾਂ ਹੇਠਾਂ ਇਟਾਂ ਰੱਖ ਕੇ ਅੱਡੀਆਂ ਉੱਚੀਆਂ ਕਰਕੇ ਹਸੂੰ ਹਸੂੰ ਕਰਦਿਆਂ ਰੂੰ ਦੇ ਫੋਹਿਆਂ ਵਤ ਉਡਣਾ ਇਹ ਗੁਣ ਫਲੌਹਾਰੀ ਨਾਮਧਾਰੀ ਵੀਰਾਂ ਦੇ ਹੀ ਕੰਮ ਹਨ।

ਫਿਰ ਤੋਪਾਂ ਅਗੇ ਉਡਣਾ, ਪਰ ਭਰਾਵਾਂ ਪਰ ਹੱਥ ਨਹੀਂ ਚੁਕਣਾ ਇਹ ਸਾਤਵਿਕ ਮਹਾਨਤਾ ਸੰਤ ਹੀ ਵਿਖਾ ਸਕਦੇ ਹਨ। ਜਦੋਂ ਕੌਮ ਲਾਲਚ ਵਸ ਹੋ ਕੇ ਕੁਰਸੀਆਂ ਤੇ ਜਾਇਦਾਦਾਂ, ਜ ਗੀਰ ਦੇ ਵਸੀ ਭੂਤ ਹੋ ਕੇ ਹਥਿਆਰ ਸੁਟ ਦਿਤੇ ਸਨ ਤਦ ਕੇਵਲ ਸੰਤ ਬਾਬਾ ਮਹਾਰਾਜ ਸਿੰਘ ਜੀ ਨੇ ਹੀ ਕੌਮ ਨੂੰ ਸੱਚਾ ਰਾਸਤਾ ਵਿਖਾ ਦਿਤਾ ਸੀ ਕਿ ਜਦੋਂ ਕੌਮ ਨੂੰ ਕੋਈ ਵੀ ਹੋਰ ਸਹਾਰਾ ਤੇ ਧਿਰ ਬਾਕੀ ਨਾ ਰਹੇ ਤਦ ਸੰਤ ਹੀ ਕੁਰਬਾਨੀ ਤੇ ਤਿਆਗ ਰਾਹੀਂ ਕੌਮ ਨੂੰ ਸਤ ਦੀ ਰਾਹ ਪ੍ਰਦਾਨ ਕਰ ਸਕਦੇ ਹਨ। ਜਿਸ ਦਾ ਨਮੂਨਾ ਕਿਸੇ ਸਮੇਂ ਬੰਦਾ ਬਹਾਦਰ ਕਿਸੇ ਸਮੇਂ ਬਾਬਾ ਬੀਰ ਸਿੰਘ ਨੌਰੰਗਾਬਾਦ ਕਿਸੇ ਸਮੇਂ ਬਾਬਾ ਮਹਾਰਾਜ ਸਿੰਘ ਜੀ ਰਾਹੀਂ ਪੇਸ਼ ਹੋਇਆ ਸੀ ਨਾਮਧਾਰੀ ਉਸੇ ਰਾਹ ਦੀ ਅਤ ਸੁਚੱਜੀ ਤੇ ਉਤਮ ਕੜੀ ਹਨ। ਜਿਸ ਦੀ ਲੀਹ ਚਲਦੀ ਹੀ ਆ ਰਹੀ ਹੈ ਤੇ ਹਰ ਸਮੇਂ ਮਜ਼ਬੂਤ ਤੇ ਮਹਾਨ ਹੁੰਦੀ ਚਲੀ ਗਈ ਹੈ। ਇਸ ਦੇ ਕਦਮਾਂ ਅੰਦਰ ਕਦੇ ਵੀ ਲਰਜ਼ਸ਼ ਨਹੀਂ ਆਈ। ਨਾ ਹੀ ਇਸ ਨੇ ਕਦੇ ਆਪਣੇ ਨਿਸ਼ਾਨੇ ਤੇ ਜੀਵਣ ਆਦਰਸ਼ ਨੂੰ ਛੱਡ ਕੇ ਕਿਸੇ ਵੱਡੀ ਤੋਂ ਵੱਡੀ ਸ਼ਕਤੀ ਨਾਲ ਕੋਈ ਸਮਝੌਤਾ ਹੀ ਕੀਤਾ ਹੈ।

ਸੱਚ ਬੋਲ ਕੇ ਕਿਸੇ ਹੋਰ ਦੀ ਗੱਲ ਦਾ ਰਸਾ ਉਤਾਰ ਆਪਣੇ ਗੱਲ ਪਾ ਲੈਣਾ ਇਹ ਕਰਮ ਕੇਵਲ ਨਾਮਧਾਰੀਆਂ ਨੇ ਹੀ ਕੀਤਾ ਹੈ। ਸਤ ਜੀਵਣ ਗੁਜ਼ਾਰਨਾ ਤੇ ਸਤ ਦੇ ਆਦਰਸ਼ ਲਈ ਪ੍ਰਾਣ ਦੇਣੇ ਇਹ ਪਾਵਨ ਰਾਹ ਹੈ ਜੋ ਸੰਤ ਸਿਪਾਹੀ ਨੇ ਧਾਰਨ ਕੀਤਾ ਹੈ।

ਆਪਣੇ ਸਰੀਰਕ ਬਲ ਤੇ ਉੱਚਤਾ ਦਾ ਪ੍ਰਗਟਾਵਾ ਵੀ ਸਮੇਂ ੨ ਹੁੰਦਾ ਜਾਂਦਾ ਹੈ। ਵੀਹਵੀਂ ਸਦੀ ਦੇ ਅਰੰਭ ਵਿਚ ਮਹਾਨ ਨੇਤਾ ਤੇ ਤੇਜਸਵੀ ਅਟੱਲ ਪ੍ਰਾਪਤੀ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਦੀ ਆਗਿਆ ਪਾ ਕੇ ਉਨ੍ਹਾਂ ਦੇ ਚਰਨ ਸੇਵਕਾਂ ਨੇ ਲਾਇਲਪੁਰ ਢੱਟੀਆ ਦੇ ਨੌਜਵਾਨ ਨਾਮਧਾਰੀਆਂ ਨੇ ਰਸਾ ਟੀਮ ਬਣਾਈ ਸੀ।

ਜੋ ਤਮਾਮ ਸੰਸਾਰ ਅੰਦਰ ਉਸ ਸਮੇਂ ਦੀ ਸਾਰੀਆਂ ਟੀਮਾਂ ਤੋਂ ਭਾਰੀ ਤੇ ਸ਼ਕਤਸ਼ਾਲੀ ਸੀ। ਉਸ ਸਮੇਂ ਰੱਸਾ ਵੀ ਹਾਕੀ, ਫੁਟਬਾਲ ਤੇ ਵਾਲੀਬਾਲ ਦੀਆਂ ਟੀਮਾਂ ਵੀ ਕਈ ਮਹਾਰਾਜਿਆਂ ਦੀਆਂ ਸੀ, ਪਰ ਉਹ ਲੋਕ-ਖੇਡ ਨਹੀਂ ਬਣ ਸਕੀ ਸੀ। ਰਸਾ ਤੇ ਕਬੱਡੀ ਇਹ ਭਾਰਤ ਤੇ ਖਾਸ ਕਰ ਪੰਜਾਬ ਦੀ ਘਰੇਲੂ ਤੇ ਤਨੋ ਮਨੋ ਪਿਆਰੀਆਂ ਖੇਡਾਂ ਸਨ। ਫੁਟਬਾਲ ਤੇ ਹਾਕੀ ਮੈਚ ਪੜ੍ਹੇ ਲਿਖੇ ਲੋਕ ਬਹੁਤ ਤਕਦੇ ਸਨ। ਪਰ ਰਸਾ ਤਾਂ ਦੇਖਣ ਲਈ ਮਲਖਈਆ ਆ ਜੁੜਦਾ ਸੀ। ਆਮ ਨਗਰਾਂ ਦੇ ਚੋਬਰ ਵੀ ਰਸਾ ਦਾ ਮਜ਼ਾ ਲੈ ਲੈਂਦੇ ਸਨ।

ਨਾਮਧਾਰੀ ਦੀਆਂ ਤਿੰਨ ਸਿਫਤਾਂ ਹਨ ਉਹ ਘਰ ਦਾ ਕਤਿਆ ਹੱਥ ਚਰਖੇ ਦਾ ਕਪੜਾ ਪਾਉਂਦੇ ਹਨ ਜੋ ਹਰ ਰੋਜ਼ ਸਾਫ ਕੀਤੇ ਜਾਣਾ, ਦੂਸਰੇ ਉਹ ਪਵਿੱਤਰ ਹੋਣ ਅਰਥ ਸਣੇ ਕੇਸੀ ਅਸ਼ਨਾਨ ਕਰਦੇ ਹਨ। ਸੋਧੀ ਵੀਰ ਕਿਸੇ ਦੇ ਹੱਥ ਦਾ ਬਣਿਆ ਪ੍ਰਸ਼ਾਦਿ ਵੀ ਨਹੀਂ ਛਕਦੇ। ਖੁਰਾਕ ਨਾਲ ਮਨ ਦੇ ਵਿਚਾਰ ਬਝੇ ਹੋਏ ਹਨ। ਸਾਤਵਿਕ ਭੋਜਨ ਇਹ ਤੀਸਰਾ ਗੁਣ ਹੈ। ਨਸ਼ਾ ਤਾਂ ਨਾਮਧਾਰੀ ਲਈ ਹਰਾਮ ਹੈ। ਭਾਵੇਂ ਉਹ ਚਾਹ ਹੀ ਹੋਵੇ ਜੋ ਹਲਕਾ ਤੇ ਮਾਮੂਲੀ ਜੇਹਾ ਨਸ਼ਾ ਹੈ।

"ਨਿਰਮਲ ਤੇ ਸਵੱਛ ਭੋਜਨ, ਸ਼ੁਭ ਅਚਾਰ, ਸ਼ੁਭ ਬਿਉਹਾਰ ਇਹ ਗੁਣ ਹਨ ਜੋ ਨਾਮਧਾਰੀ ਨੂੰ ਹੋਰਨਾ ਤੇ ਵਖਰਾ ਕਰਦੇ ਹਨ। ਨਿਰਮਲ ਕਿਰਿਆ ਉਤਮ ਸੋਚ ਬਲਵਾਨ ਸਰੀਰ ਅੰਦਰ ਹੀ ਮਹਾਨ ਆਤਮ ਬਲ ਦੀ ਮਾਲਕ ਮਹਾਨ ਆਤਮਾਵਾਂ ਨਿਵਾਸ ਰਖਦੀਆਂ ਹਨ। ਨਾਮਧਾਰੀ ਇਕ ਮਾਤਰ ਇਸ ਦਾ ਨਮੂਨਾ ਹੋ ਸਕਦੇ ਹਨ। ਇਹ ਗੱਲ ਤਾਂ ਨਾਮਧਾਰੀਆਂ ਦੇ ਵਿਰੋਧੀ ਵੀ ਮੰਨਦੇ ਹਨ ਕਿ ਉਹ ਕਰਮ ਦੇ ਉਚੇ ਤੇ ਕਿਰਿਆ ਕਰਨ ਵਿਚ ਸਾਥੋਂ ਉਤਮ ਹਨ। ਸੁਜਾਨ ਲੋਕਾਂ ਦਾ ਕੌਲ ਹੈ ਇਤਹਾਸ ਦੇ ਵਰਕਿਆਂ ਪਰ ਉਹੀ ਵਾਰਤਾ ਆਉਂਦੀ ਹੈ ਜੋ ਧਰਤੀ ਹਜ਼ਮ ਨਹੀਂ ਕਰ ਸਕਦੀ। ਜੋ ਕੰਮ ਤੇ ਮਨੁੱਖ ਦਾ ਧਰਮ ਰਾਜ ਤੇ ਧਰਮ ਸ਼ਾਸਤਰਾਂ ਦੀ ਵਰਤੋਂ ਵਾਲੇ ਲੋਕਾਂ ਤੋਂ ਦਬਾਣੋਂ ਤੇ ਮਾਰਨੋਂ ਬਚ ਜਾਵੇ ਉਹ ਲਿਖਣ ਅਰਥ ਇਤਿਹਾਸ ਦੇ ਵਰਕਿਆਂ ਪਰ ਆ ਖਲੋਂਦਾ ਹੈ। ਜੋ ਕੰਮ ਕਾਜ ਲੈ ਕੇ ਮਨੁੱਖੀ ਦਿਲ ਧਰਤੀ ਅੰਦਰ ਦਬਿਆ ਨਹੀਂ ਗਿਆ ਉਹੀ ਕਾਗਜ਼ ਦੇ ਸੀਨੇ ਪਰ ਇਤਿਹਾਸ ਬਣ ਕੇ ਉਭਰਿਆ ਹੈ ਤੇ ਲਿਖਾਰੀ ਸਾਮਗਰੀ ਜੋੜਨ ਦਾ ਸਾਧਨ ਵੀ ਉਹੀ ਕਾਰਨ

ਬਣਦੇ ਹਨ। ਮੁਢਲੇ ਦਿਨਾਂ ਅੰਦਰ ਟੀਮ ਦੀ ਦਿਲਜੋਈ ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਕੀਤੀ ਫਿਰ ਇਹ ਆਪ ਹੀ ਸਰਬਸਰ ਹੋ ਗਏ ਸਨ। ਪਰ ਇਨ੍ਹਾਂ ਨੇ ਕਦੇ ਵੀ ਗੁਰੂ ਪ੍ਰਮੇਸ਼ਰ ਤੋਂ ਮੂੰਹ ਨਹੀਂ ਮੋੜਿਆ ਮਹਾਰਾਜ ਜੀ ਦੇ ਹੁਕਮ ਨੂੰ ਰੱਬੀ ਆਗਿਆ ਜਾਣ ਕੇ ਸਿਰ ਝੁਕਾਂਦੇ ਸਨ।

ਬਾਬਾ ਆਸਾ ਸਿੰਘ ਜੀ ਜੋ ਟੀਮ ਦੇ ਨਾਲ ਰਹਿੰਦੇ ਸਨ ਇਕ ਵਾਰੀ ਦੀ ਕਥਾ ਦਸਦੇ ਹਨ। ਉਨ੍ਹਾਂ ਦੀ ਆਰਜਾ ੧੧੦ ਸਾਲਾਂ ਤੋਂ ਵੀ ਉਪਰ ਹੋ ਚੁਕੀ ਹੈ। ਉਹ ਅੱਜ ਵੀ ਆਪਣੀ ਧਰਤੀ ਪਰ ਫਿਰ ਕੇ ਮੇਹਨਤ ਪਿਛੋਂ ਪ੍ਰਸ਼ਾਦਿ ਛਕਦੇ ਹਨ। ਉਨ੍ਹਾਂ ਦੇ ਛੋਟੇ ਵੀਰ ਸੰਤ ਮੰਗਲ ਸਿੰਘ ਹਨ। ਬਾਬਾ ਜੀ ਦੇ ਪੰਜ ਪੁਤ੍ਰ ਹਨ! ਸ: ਬਘੇਲ ਸਿੰਘ, ਸ: ਦਲੀਪ ਸਿੰਘ, ਸ: ਸਮਾ ਸਿੰਘ, ਸ: ਹਰਬੰਸ ਸਿੰਘ, ਸ: ਸਵਰਨ ਸਿੰਘ ਇਸ ਪ੍ਰਵਾਰ ਦੀ ਚਾਹ ਹੈ ਕਿ ਇਸ ਪੁਸਤਕ ਦੇ ਛਪਣ ਨਾਲ ਉਨ੍ਹਾਂ ਦੇ ਵਡਿਆਂ ਦੀ ਯਾਦ ਸਦਾ ਲਈ ਹੀ ਨਾਮਧਾਰੀ ਪੰਥ ਦੀ ਕਹਾਣੀ ਤੇ ਮਹਾਨਤਾ ਭਰੀ ਤਵਾਰੀਖ ਦਾ ਹਿੱਸਾ ਬਣ ਜਾਵੇਗੀ। ਇਹ ਪ੍ਰਵਾਰ ਸੰਤ ਨਗਰ ਜ਼ਿਲਾ ਹਿਸਾਰ ਅੰਦਰ ਵਸਦਾ ਹੈ, ਉਨ੍ਹਾਂ ਦੀ ਪ੍ਰੇਰਨਾ ਹੀ ਇਹ ਕੁਝ ਗੱਲਾਂ ਲਿਖਾ ਰਹੀ ਹੈ ਅਗੇ ਜੋ ਮਾਲਕ ਨੂੰ ਮਨਜ਼ੂਰ ਹੋਵੇਗਾ ਹੋ ਜਾਏਗਾ।

ਅਸੀਂ ਜੋ ਵਾਰਤਾ ਲਿਖਣ ਲਗੇ ਹਾਂ ਉਸ ਨਾਲ ਫਲੋਹਾਰ ਸਾਂਤਵਿਕ ਬ੍ਰਿਤੀ, ਭਜਨ ਸਿਮਰਨ ਤੇ ਇਕ ਅਕਾਲ਼ ਟੇਕੇ ਹੋਣ ਲਈ ਪ੍ਰੇਰਨਾ ਦਾ ਕਾਰਨ ਵੀ ਹੋ ਹੀ ਸਕਦੀ ਹੈ। ਤਮੋਗੁਣੀ ਅਹਾਰ ਤਮੋ ਬ੍ਰਿਤੀ ਦਾ ਜਨਮ ਦਾਤਾ ਹੈ। ਸਾਤਵਿਕ ਅਹਾਰੀ ਮਨੁੱਖ ਮੁਢੋਂ ਤੇਜ ਭਾਵੇਂ ਨਾ ਹੋਵੇ ਪਰ ਹਾਂ ਉਸੇ ਦੌਰ ਅੰਦਰ ਸਦਾ ਅਗਲੀਆਂ ਸਫਾਂ ਅੰਦਰ ਦਿਸੇਗਾ, ਕਿਉਂਕਿ ਇਸ ਬੀਰ ਪੁਤ੍ਰਾਂ ਦੀ ਟੋਲੀ ਨੇ ਸਾਰੀ ਦੁਨੀਆਂ ਅੰਦਰ ਧੁਮਾਂ ਪਾਈਆਂ ਸਨ। ਸੋ ਉਸ ਟੀਮ ਦੇ ਹਰ ਕਦਮ ਅੰਦਰ ਬਾਬਾ ਆਸਾ ਸਿੰਘ ਜੀ ਦੇ ਹੀ ਕਥਨ ਪਰ ਅਗਲੀ ਵਾਰਤਾ ਚਲੇਗੀ ''ਜਿਨ੍ਹਾਂ ਦੇ ਬਲ ਤੇ ਕਰਤਵਾਂ ਦੇ ਚੌਹੀਂ ਕੂੰਟੀ ਡੰਕੇ ਵਜੇ ਸਨ। ਉਸ ਸਮੇਂ ਲੋਕ ਵਜ਼ਨ ਨਹੀਂ ਕਰਾਉਂਦੇ ਸਨ, ਪਰ ਜੇਕਰ ਵਜ਼ਨ ਹੁੰਦਾ ਤਦ ਪਤਾ ਲਗਦਾ ਕਿ ਉਸ ਟੀਮ ਦਾ ਹਰ ਮੈਂਬਰ ਤਿੰਨ ਮਣਾਂ ਤੋਂ ਉਪਰ ਤੇ ਚਾਰ ਮਣ ਦੇ ਨੇੜੇ ਤੇੜ ਵਜ਼ਨ ਰਖਦੇ ਸਨ। ਕਈ ਟੀਮਾਂ ਤਾਂ ਇਨ੍ਹਾਂ ਦੇ ਦਰਸ਼ਨ ਕਰਕੇ ਹੀ ਸਾਹ ਛੱਡ ਜਾਂਦੀਆਂ ਸਨ। ਇਨ੍ਹਾਂ ਦੀ ਟੀਮ ਅੰਦਰ

ਚਾਚਾ ਆਸਾ ਸਿੰਘ ਜੀ ਤੋਂ ਬਿਨਾ ਤੇਰਾਂ ਮੈਂਬਰ ਹੋਰ ਸਨ।

੧. ਹੀਰਾ ਸਿੰਘ। ੨. ਬਧਾਵਾ ਸਿੰਘ। ੩. ਮਲ ਸਿੰਘ। ੪. ਬਿਸ਼ਨ ਸਿੰਘ। ੫. ਸੰਤ ਫੌਜਾ ਸਿੰਘ। ੬. ਪਾਲ ਸਿੰਘ। ੭. ਮਹੰਤ ਨਰੈਣ ਸਿੰਘ। ੮. ਭਗ ਸਿੰਘ। ੯. ਸੰਤ ਲਾਲ ਸਿੰਘ। ੧੦. ਸੰਤ ਕਿਸ਼ਨ ਦਾਸ—ਇਸੇ ਹੀ ਪ੍ਰਵਾਰ ਦਾ ਹੈ। ੧੧. ਸੰਤ ਨਰੈਣ ਸਿੰਘ ੭ ਫੁਟ ਕਦ। ੧੨. ਸਾਧੂ ਸਿੰਘ। ੧੩. ਭੋਲਾ ਸਿੰਘ। ੧੪. ਊਧਮ ਸਿੰਘ।

ਇਹ ਸਾਰੇ ਹੀ ਤਕਰੀਬਨ ਇਕੋ ਹੀ ਪ੍ਰਵਾਰ ਦੇ ਸਨ। ਬਾਬਾ ਆਸਾ ਸਿੰਘ ਜੀ ੧੬ ਹਥ ਭਾਵ ੨੪ ਫੁਟ ਲੰਬੀ ਛਾਲ ਮਾਰਦੇ ਸਨ। ਕੇਵਲ ਸੰਤ ਕਿਸ਼ਨ ਸਿੰਘ ਸੰਤ ਕਿਸ਼ਨ ਦਾਸ ਜੀ ਸ਼ਰੀਰ ਤੇ ਆਤਮਾ ਦੋਹਾਂ ਹੀ ਪੱਖਾਂ ਤੋਂ ਮਹਾਨ ਸਨ। ਜਿਥੇ ਪ੍ਰਭੂ ਨੇ ਉਨ੍ਹਾਂ ਨੂੰ ਬੇਪਨਾਹ ਸਰੀਰਕ ਬਲ ਦਿਤਾ ਸੀ ਉਸ ਨਾਲ ਹੀ ਉਹ ਉਤਮ ਕਰਨੀ ਮਹਾਨ ਤਪੀ ਤੇ ਉਤਮ ਬਬੇਕ ਬੁਧੀ ਦੇ ਵੀ ਮਾਲਕ ਸਨ। ਉਹ ਰਹਿਤ ਮਰਯਾਦਾ ਤੇ ਸਿਮਰਨ ਨੂੰ ਕਦੇ ਵੀ ਅੱਖੋਂ ਉਹਲੇ ਨਹੀਂ ਸਨ ਹੋਣ ਦਿੰਦੇ। ਇਨ੍ਹਾਂ ਸਾਰੇ ਹੀ ਸਜਣਾਂ ਵਿਚੋਂ ਕੋਈ ਇਕ ਵੀ ਮਾਸ ਸ਼ਰਾਬ ਨੂੰ ਹੱਥ ਨਹੀਂ ਲਗਾਂਦਾ ਸੀ। ਸਹਿਣ ਸੀਲਤਾ ਤੇ ਸਤੋਗੁਣੀ ਬਿਰਤੀ ਮਾਨੋਂ ਇਨ੍ਹਾਂ ਦਾ ਸ਼ਿੰਗਾਰ ਸੀ। ਇਹ ਕਦੇ ਵੀ ਅਹੰਕਾਰ ਨਹੀਂ ਸਨ ਕਰਦੇ।

ਭਾਵੇਂ ਕਈ ਅੰਗ੍ਰੇਜ਼ ਇਨ੍ਹਾਂ ਨੂੰ ਯੂਰਪ ਦੀ ਸੈਰ ਲਈ ਪ੍ਰੇਰਦੇ ਸਨ ਪਰ ਇਨ੍ਹਾਂ ਦੀ ਸੋਧ ਦੀ ਰੋਟੀ ਤੇ ਫਿਰ ਖੱਦਰ ਦਾ ਪਹਿਰਾਵਾ ਤਕ ਕੇ ਰੁਕ ਜਾਂਦੇ ਸਨ ਕਿ ਇਸ ਨਾਲ ਬਦੋ ਬਦੀ ਸੁਦੇਸ਼ੀ ਲਹਿਰ ਦਾ ਪ੍ਰਚਾਰ ਹੋ ਜਾਵੇਗਾ, ਫਿਰ ਜਦੋਂ ਨਾਮਧਾਰੀਆਂ ਦੀ ਦੇਸ਼ਭਗਤੀ ਤੇ ਗੁਰੂ ਪਿਆਰ ਕੁਟ ਕੁਟ ਭਰਿਆ ਪਿਆ ਸੀ, ਅੰਗ੍ਰੇਜ਼ ਇਨ੍ਹਾਂ ਨੂੰ ਆਪਣੇ ਹੀ ਖਰਚੇ ਪਰ ਆਪਣੇ ਪ੍ਰਚਾਰ ਦੀ ਖੁਲ੍ਹ ਦੇ ਕੇ ਕਿਉਂ ਬਿਖੇੜਾ ਖੜਾ ਕਰਦੇ, ਸੋ ਬਾਹਰ ਜਾਣ ਦੀ ਗੱਲ ਵਿਚ ਹੀ ਦਬ ਜਾਂਦੀ ਰਹੀ। ਇਨ੍ਹਾਂ ਨੇ ਕਦੇ ਵੀ ਕੋਈ ਕਮਜ਼ੋਰੀ ਨਹੀਂ ਵਿਖਾਈ, ਨਾ ਹੀ ਕੋਈ ਸ਼ਰਤਾਂ ਮੰਨ ਕੇ ਯੂਰਪ ਜਾਣਾ ਚਾਹਿਆ ਵਰਨਾ ਇਹ ਬੜਾ ਹੀ ਸੌਖਾ ਸੀ।

## ਪਹਿਲਾ ਵੱਡਾ ਜੋੜ

ਜ਼ਿਲਾ ਲਾਇਲਪੁਰ ਦੇ ਨਗਰ ਦੀਆਂ ਦੋ ਟੀਮਾਂ ਮਸ਼ਹੂਰ ਸਨ, ਦੋਵੇਂ ਨਗਰ

ਇਥੇ ਪਿਛੇ ਅੰਮ੍ਰਿਤਸਰ ਵੀ ਕਠੇ ਹੀ ਸਨ। ਬਹੁਤਾ ਫ਼ਰਕ ਨਹੀਂ ਸੀ। ਦੋਹਾਂ ਹੀ ਟੀਮਾਂ ਦਾ ਜੋੜ ਲਾਇਲਪੁਰ ਹੀ ਪੈਣਾ ਸੀ। ਦੋਹੀਂ ਪਾਸੀਂ ਤਿਆਰੀ ਹੋ ਰਹੀ ਸੀ। ਢੋਟੀਆਂ ਦੀਆਂ ਬੀਰਾਗਣਾਂ ਮਾਤਾਵਾਂ ਮੁੰਡੇ ਪਿੰਡ ਗਈਆਂ ਤਾਕਿ ਉਹ ਉਨ੍ਹਾਂ ਦੀ ਟੀਮ ਨੂੰ ਅੱਖੀਂ ਤਕ ਕੇ ਸੋਚ ਸਕਣ ਕਿ ਕੌਣ ਜਿਤੇਗਾ। ਢੋਟੀਆਂ ਤੋਂ ਇਹ ਨਗਰ ਕੇਵਲ ਚਾਰ ਕੋਹ ਸੀ।

ਨਗਰ ਦੇ ਚੋਬਰ ਬਾਹਰ ਬੈਠੇ ਸਨ। ਬਜ਼ੁਰਗ ਮਾਤਾ ਨੇ ਕਿਹਾ "ਬੇਟਾ ਅਸੀਂ ਉਨ੍ਹਾਂ ਬੀਰ ਪੁਤ੍ਰਾਂ ਨੂੰ ਤਕਣਾ ਚਾਹੁੰਦੀਆਂ ਹਨ ਜੋ ਕਿ ਸਾਡੇ ਪੁਤ੍ਰਾਂ ਨਾਲ ਹੱਥ ਮਿਲਾਣ ਲਗੇ ਹਨ। ਇਕ ਮੁੰਡੇ ਪਿੰਡੀਏ ਨੌਜਵਾਨ ਨੇ ਕਿਹਾ "ਚੰਗਾ ਹੋਇਆ ਤੁਸੀਂ ਪਹਿਲਾਂ ਆਈਆਂ ਹੋ। ਤੁਸੀਂ ਆਪਣੇ ਟੀਮ ਦੇ ਮੈਂਬਰਾਂ ਨਾਲ ਦੋ ੨ ਚਾਰ ੨ ਹੋਰ ਆਦਮੀ ਲਈ ਆਉਣੇ ਜੋ ਉਨ੍ਹਾਂ ਨੂੰ ਘਰ ਲੈ ਕੇ ਚਲੇ ਜਾਣਗੇ। ਸਾਡੇ ਨਾਲ ਰੱਸਾ ਖਾਲਾ ਜੀ ਦਾ ਵਾੜਾ ਨਹੀਂ ਹੈ! ਦਲੇਰ ਮਾਂ ਨੇ ਰੋਹ ਵਿਚ ਆ ਕੇ ਕਿਹਾ "ਇਹ ਗੱਲ ਠੀਕ ਹੀ ਸਮਝੋ ਕਿ ਤੁਹਾਨੂੰ ਇਹ ਜੋੜ ਆਪਣੇ ਹੀ ਨਗਰ ਰਖਣਾ ਚਾਹੀਦਾ ਹੈ। ਕਿਉਂਕਿ ਤੁਹਾਡਾ ਛੋਟਾ ਨਗਰ ਤੁਹਾਡੇ ਲਈ ਐਨੇ ਮੈਂਬਰ ਤੇ ਸਹਾਈ ਹੋਰ ਜਗ੍ਹਾ ਪੈਦਾ ਨਹੀਂ ਕਰ ਸਕੇਗਾ।

ਟਾਕਰਾ ਲਾਇਲਪੁਰ ਹੀ ਹੋਇਆ, ਮਧਿਅਸਤ ਡਿਪਟੀ ਕਮਿਸ਼ਨਰ ਸੀ। ਰੈਫਰੀ ਦੋਵਾਂ ਦੇ ਆਪਣੇ ਸਨ। ਢੋਟੀਆਂ ਦੀ ਟੀਮ ਦੇ ਮਧਿਅਸਤ ਨੇ ਕਿਹਾ "ਸਾਡੀ ਟੀਮ ਨੂੰ ਸ਼ਰੀਰ ਅੰਦਰ ਗਰਮੀ ਆਉਣ ਲਈ ਦਸ ਮਿੰਟ ਲੋੜੀਦੇ ਹਨ, ਉਹ ਅਸੀਂ ਮੁੰਡੇ ਪਿੰਡ ਵਾਲਿਆਂ ਨੂੰ ਦੇਂਦੇ ਹਾਂ, ਜੇਕਰ ਇਨ੍ਹਾਂ ਦਸਾਂ ਮਿੰਟਾਂ ਅੰਦਰ ਸਾਡਾ ਇਕ ਵੀ ਮੈਂਬਰ ਲਾਇਨ ਤੋਂ ਦੂਸਰੇ ਪਾਸੇ ਚਲਾ ਜਾਏ ਅਸੀਂ ਹਾਰੇ ਹੀ ਸਮਝੋ, ਇਹ ਅਚੰਭੇ ਭਰੀ ਪੇਸ਼ਕਸ਼ ਸੀ ਤੇ ਮੁੰਡੇ ਪਿੰਡੀਆ ਰਸਾ ਚੁਕਣ ਸਾਰ ਕੁਦ ਕੇ ਪਏ। ਪਰ ਢੋਟੀਆ ਵਾਲਾ ਰਸਾ ਬੰਨ੍ਹ ਕੇ ਖਲੋ ਗਏ। ਉਹ ਟਕਰਾਂ ਮਾਰ ਥਕੇ ਪਰ ਇਉਂ ਪ੍ਰਤੀਤ ਦੇਂਦਾ ਸੀ ਕਿ ਲੋਹੇ ਦਾ ਇਕ ਭਾਰੀ ਅਥੰਭ ਹੈ ਜੋ ਹਿਲਣ ਦਾ ਨਾਮ ਵੀ ਨਹੀਂ ਲੈ ਰਿਹਾ। ਮੁੰਡੇ ਪਿੰਡੀਆਂ ਦਾ ਦਮ ਹੀ ਦਸਾਂ ਮਿੰਟਾਂ ਅੰਦਰ ਮੁਕ ਗਿਆ, ਬਸ ਚੇਂਜ ਦਾ ਨਾਹਰਾ ਢੋਟੀਆਂ ਦੇ ਵਡੇ ਆਗੂ ਨੇ ਦਿਤਾ ਤੇ ਰਸਾ ਮੋਢਿਆਂ ਪਰ ਸੀ ਤੇ ਮੁੰਡੇ ਪਿੰਡ ਦੇ ਖਿਲਾੜੀ ਤੋਰੀਆਂ ਵਾਂਗ ਲਟਕਦੇ ਤੁਰੇ ਆ ਰਹੇ ਸਨ, ਇਨ੍ਹਾਂ ਦਾ

ਪੈਰ ਵੀ ਧਰਤੀ ਪਰ ਨਹੀਂ ਲਗਦਾ ਸੀ। ਤਿੰਨ ਮਿੰਟਾਂ ਅੰਦਰ ਹੀ ਸਾਰੀ ਟੀਮ ਲਾਇਨ ਤੋਂ ਪਾਰ ਆ ਗਈ। ਰੈਫਰੀ ਨੇ ਫਿਰ ਵਿਸਲ ਦਿਤੀ। ਦੂਸਰੇ ਦੌਰ ਸਮੇਂ ਮੁੜੇ ਪਿੰਡ ਵਾਲੇ ਆਪਣੀ ਹੇਠੀ ਕਰਾਉਣ ਨੂੰ ਤਿਆਰ ਨਾ ਹੋਏ ਤੇ ਡੀ. ਸੀ. ਨੇ ਜਿਤ ਦਾ ਸੇਹਰਾ ਢੋਟੀਆਂ ਦੀ ਟੀਮ ਨੂੰ ਦੇ ਦਿਤਾ। ਇਸ ਨਾਲ ਹੋਰ ਟੀਮਾਂ ਪਹਿਲਾਂ ਹੀ ਦਮ ਤੋੜ ਗਈਆਂ, ਟੀਮ ਜ਼ਿਲੇ ਦੀ ਸ਼੍ਰੋਮਣੀ ਜੇਤੂ ਟੀਮ ਹੋ ਗਈ।

## ਰਸਾਲੇ ੧੪ ਸਿੱਖ ਨਾਲ ਟੱਕਰ

ਇਸ ਟੀਮ ਦੀ ਸਭ ਤੋਂ ਸਖਤ ਟਾਕਰਾ ਰਸਾਲੇ ੧੪ ਸਿਖ ਨਾਲ ਹੋਇਆ ਸੀ। ਇਨ੍ਹਾਂ ਦੇ ਕੇਵਲ ਬਾਰਾਂ ਜਵਾਨ ਸਨ ਤੇ ਰਸਾਲੇ ਦੇ ਪੰਜਾਹ ਜਵਾਨ ਟੀਮ ਦੇ ਮੈਂਬਰ ਸਨ। ਪਹਿਲੇ ਦਸ ਮਿੰਟ ਸਬਰ ਅਜ਼ਮਾ ਸਨ। ਫੌਜੀ ਜ਼ੋਰ ਲਗਾ ਕੇ ਪੁਲ ਕਰ ਰਹੇ ਸਨ, ਢੋਟੀਆਂ ਵਾਲੇ ਰਸਾ ਬੰਨ੍ਹ ਕੇ ਖਲੋ ਗਏ। ਇਤਨਾ ਜ਼ੋਰ ਲਗਾ ਕੇ ਨਰੈਣ ਸਿਘ ਲੰਬੂ ਦਾ ਪਟ ਜ਼ਖਮੀ ਹੋ ਗਿਆ ਤੇ ਰਸਾ ਪਟ ਅੰਦਰ ਖੁਭ ਗਿਆ। ਵਧਾਵਾ ਸਿੰਘ ਨੇ ਤੇ ਚਾਚੇ ਸਾਧੂ ਸਿੰਘ ਨੇ ਆਖਿਆ ਰਸਾ ਬੰਨ੍ਹ ਲਿਆ ਹੈ ਬਦਲ ਜਾਓ ਨਰੈਣ ਸਿਘ ਪਾਲ ਸਿੰਘ ਦੇ ਥਾਂ ਪਾਲ ਸਿੰਘ ਨਰੈਣ ਸਿੰਘ ਦੇ ਥਾ ਵਧਾਵਾ ਸਿਘ ਨੇ ਨਾਹਰਾ ਦਿਤਾ ਮੋਰਚਾ ਮਾਰ ਲਿਆ ਹੈ ਹੋਰ ਤਾਕਤ ਨਹੀਂ ਵਰਤਣੀ ਪਵੇਗੀ ਤਕੜੇ ਹੋ ਜਾਓ। ਰਸਾਲੇ ਵਾਲਿਆਂ ਦੇ ਹਮੈਤੀ ਤੇ ਦਰਸ਼ਕ ਜੈਕਾਰੇ ਛਡ ਰਹੇ ਸਨ, ਪਰ ਉਹ ਹੰਭ ਚੁਕੇ ਸਨ ਤੇ ਹੱਥ ਛਿਥੇ ਪੈ ਗਏ। ਗੋਰਾ ਕਰਨਲ ਖਿਝ ਕੇ ਸੋਟੀਆਂ ਮਾਰਨ ਲਗਾ ਕਿ ਰਸਾ ਛਡੋ। ਵਸਾਵਾ ਸਿੰਘ ਨੇ ਕਿਹਾ "ਵੇਖਿਓ ਗੁਰੂ ਰਾਮ ਸਿੰਘ ਦੇ ਨਾਮ ਨੂੰ ਦਾਗ ਨਾ ਲਗੇ। ਸਾਡੀ ਲਾਜ ਪਤ ਉਸੇ ਦੇ ਹੱਥ ਹੈ। ਫਿਰ ਅਸੀਂ ਕਿਧਰੇ ਨਿਆਸਰੇ ਤੇ ਨਿਗੁਰੇ ਨਹੀਂ ਹਾਂ ਅਸੀਂ ਤਾਂ ਗੁਰੂ ਕਲਗੀਧਰ ਸਵਾਮੀ ਦੇ ਸੇਵਕ ਹਾਂ ਸਾਨੂੰ ਹੋਰ ਆਸਰਿਆਂ ਦੀ ਲੋੜ ਨਹੀਂ ਡਟੇ ਰਹੋ ਜਿਤ ਸਾਡੀ ਹੀ ਹੋਣੀ ਹੈ।

ਰਸਾਲੇ ਦੇ ਸਤ ਹੀ ਆਦਮੀ ਲਾਈਨ ਤੋਂ ਪਾਰ ਹੋਏ ਸਨ ਕਿ ਉਨ੍ਹਾਂ ਰਸਾ ਛੱਡ ਦਿਤਾ। ਫਿਰ ਅੰਗ੍ਰੇਜ਼ ਨੇ ਜ਼ਬਰਦਸਤੀ ਕਰਨੀ ਚਾਹੀ, ਪਰ ਬਾਕੀ ਦਰਸ਼ਕ ਸਿੰਘਾਂ ਕਿਹਾ "ਸਾਹਿਬ ਇਹ ਧਕਾ ਹੈ ਢੋਟੀਆਂ ਵਾਲੀ ਟੀਮ ਜਿਤ ਗਈ ਹੈ। ਆਖਰ ਅੰਗ੍ਰੇਜ਼ ਕਮਾਂਡਰ ਨੇ ਖੁਸ਼ ਹੋ ਕੇ ਸਾਰੀ ਟੀਮ ਨਾਲ ਹੱਥ ਮਿਲਾਏ ਤੇ ਹੱਸ ਕੇ

ਕਿਹਾ "ਜਾਉ ਤੁਹਾਡੀ ਚਾਰ ਚਕ ਜਾਗੀਰ ਹੈ ਜੇਕਰ ੧੪ ਨੰਬਰ ਰਸਾਲੇ ਦੀ ਟੀਮ ਹਾਰ ਗਈ ਹੈ ਹੋਰ ਕੋਈ ਟੀਮ ਤੁਹਾਡਾ ਮੁਕਾਬਲਾ ਨਹੀਂ ਕਰ ਸਕਦੀ। ਫਿਰ ਇਹ ਫੌਜੀ ਅਫਸਰ ਇਨ੍ਹਾਂ ਦੀ ਟੀਮ ਤੇ ਖੁਰਾਕ ਆਦਿਕ ਅੱਖੀਂ ਤਕਣ ਲਈ ਢੋਟੀਆਂ ਆਇਆ ਤੇ ਹੈਰਾਨ ਹੋਇਆ ਕਿ ਇਸ ਟੀਮ ਦਾ ਕੋਈ ਮੈਂਬਰ ਮਾਸਾ ਅਹਾਰੀ ਨਹੀਂ ਸੀ। ਉਹ ਹੈਰਾਨ ਸੀ ਕਿ ਯੂਰਪ ਦਾ ਇਹ ਦਾਹਵਾ ਹੀ ਇਥੇ ਰੂੰ ਦੇ ਗੋਹੜੇ ਵਾਂਗ ਉਡ ਗਿਆ ਹੈ ਕਿ ਮਾਸ ਹੀ ਸ਼ਕਤੀ ਲਈ ਬੇਹਤਰ ਖੁਰਾਕ ਹੈ। ਇਹ ਟੀਮ ਇਸ ਗੱਲ ਦੀ ਦਲੀਲ ਹੈ ਕਿ ਸਾਦਾ ਜੀਵਨ ਤੇ ਸਾਦਾ ਖੁਰਾਕ ਹੀ ਜੀਵਨ ਲਈ ਸੁਖਾਵੀਂ ਤੇ ਉਤਮ ਖੁਰਾਕ ਹੈ ਇਹ ਮਾਸ ਅਹਾਰੀਆਂ ਦੇ ਮੂੰਹ ਪਰ ਚਪੇੜ ਹੈ ਕਿ ਉਹ ਦੁਨੀਆਂ ਵਿਚ ਇਸ ਕਰਕੇ ਪਸ਼ੂ ਬਲ ਵਧਾਂਦੇ ਹਨ, ਕਿਉਂਕਿ ਉਹ ਆਪ ਪਸ਼ੂਮਨਾਂ ਨੂੰ ਸਮੁਖ ਕਰਦੇ ਹਨ।

ਇਹ ਇਕੱਲਾ ੨ ਜਵਾਨ ਰੋਜ਼ਾਨਾ ਅੱਧਾ ਸੇਰ ਬਦਾਮ ਤੇ ਚਾਰ ਪੰਜ ਸੇਰ ਦੁਧ ਤੇ ਇਕ ਕਿਲੋ ਘਿਉ ਖਾ ਜਾਂਦਾ ਸੀ ਜੋ ਇਨ੍ਹਾਂ ਨੂੰ ਬਦਾਮ ਬਗੈਰ ਹੋਰ ਕੁਝ ਬਾਜ਼ਾਰੋਂ ਨਹੀਂ ਲੈਣਾ ਪੈਂਦਾ ਸੀ। ਕਸਰਤ ਕਰਨ ਦੇ ਢੰਗ ਵੀ ਨਿਰਾਲੇ ਸਨ। ਇਹ ਕਿਕਰ ਨੂੰ ਰਸਾ ਪਾ ਕੇ ਇਸ ਤਰ੍ਹਾਂ ਖਿਚਦੇ ਸਨ ਮਾਨੋ ਇਹ ਕਿਸੇ ਸਾਹਮਣੀ ਟੀਮ ਨੂੰ ਖਿਚਦੇ ਹਨ। ਫਿਰ ਇਨ੍ਹਾਂ ਦੇ ਹੱਥ ਵੀ ਤੇ ਪਟ ਵੀ ਪੱਥਰ ਵਤ ਕਰੜੇ ਮੋਢੇ ਰਸੇ ਦੀਆਂ ਲਾਸ਼ਾਂ ਨਾਲ ਅਟਣਾ ਨਾਲ ਭਰੇ ਪਏ ਸਨ।

## ਮਹਾਰਾਜਾ ਹੀਰਾ ਸਿੰਘ ਨਾਭਾ ਵਲੋਂ ਸੱਦਾ

ਮਹਾਰਾਜਾ ਹੀਰਾ ਸਿੰਘ ਜੀ ਨਾਭਾ ਖੁਲ੍ਹੇ ਸੁਭਾਉ ਦੇ ਸਨ। ਉਹ ਜਵਾਨਾਂ ਨੂੰ ਪਿਆਰ ਵੀ ਕਰਦੇ ਸਨ ਤੇ ਕਦਰਦਾਨ ਵੀ ਸਨ। ਉਨ੍ਹਾਂ ਕੋਲ ਢੱਟੀਆਂ ਦੀ ਟੀਮ ਦੀ ਧਾਂਕ ਪੁਜੀ। ਸੋ ਉਨ੍ਹਾਂ ਟੀਮ ਨੂੰ ਸੱਦਾ ਭੇਜਿਆ ਕਿ ਮੇਰੀ ਫੌਜ ਦੇ ਜਵਾਨਾਂ ਨਾਲ ਆ ਕੇ ਇਕ ਵਾਰੀ ਦਸਤ ਪੰਜਾ ਲਵੋ। ਜਵਾਨਾਂ ਨੇ ਇਤਰਾਜ਼ ਕੀਤਾ ਕਿ ਸਾਨੂੰ ਫੌਜੀਆਂ ਨਾਲ ਨਾ ਲੜਾਉ ਇਨ੍ਹਾਂ ਨੂੰ ਲੜਾਈ ਜੋਗੇ ਰਹਿਣ ਦਿਓ, "ਮਹਾਰਾਜ ਹੀਰਾ ਸਿੰਘ ਜਲਾਲ ਅੰਦਰ ਆ ਕੇ ਕਹਿਣ ਲਗੇ ਇਹੀ ਤਾਂ ਤਕਣਾ ਹੈ ਕਿ ਤੁਸੀਂ ਕਿੰਨੇ ਕੁ ਪਾਣੀ ਵਿਚ ਹੋ ? ਸੰਤ ਸਿਪਾਹੀ ਨੇ ਕਿਹਾ ਅਸੀਂ ਵੀ ਕਿਸੇ ਦੇ ਦਰ ਦੇ ਨੌਕਰ ਹਾਂ ਜੋ ਹਰ ਸਮੇਂ ਹੀ ਸਾਡੀ ਪ੍ਰਿਤਪਾਲ ਕਰਦਾ ਹੈ।

ਮਹਾਰਾਜੇ ਆਪਣੇ ਮਲ ਖਿਡਾਰੀ ਤੇ ਫੌਜੀ ਸਦੇ ਤੇ ਫੁਰਮਾਇਆ ਜੇਕਰ ਇਸ ਹੰਕਾਰੀ ਹੋਈ ਟੀਮ ਦਾ ਮਾਣ ਤੋੜੋ ਤਦ ਮੈਂ ਆਪਣੇ ਜਵਾਨ ਤੇ ਪਹਿਲਵਾਨਾਂ ਨੂੰ ਮੂੰਹ ਮੰਗੇ ਇਨਾਮ ਦਿਆਂਗਾ। ਮਹਾਰਾਜੇ ਦਾ ਇਕ ਭਾਰੀ ਪਹਿਲਵਾਨ ਟਹਿਲਾ ਨਾਮ ਦਾ ਮਜ਼ਬੀ ਸੀ। ਉਹ ਦੋ ਮਣੀਆਂ ਮੂੰਗਲੀਆਂ ਫੇਰਦਾ ਸੀ। ਕੋਈ ਹੋਰ ਮੂੰਗਲੀਆਂ ਫੇਰਨ ਵਾਲਾ ਉਸ ਦੀ ਟਕਰ ਨਹੀਂ ਸੀ। ਸੋ ਸਾਰੀ ਰਿਆਸਤ ਦੇ ਚੋਣਵੇਂ ਜਵਾਨ ਇਕੱਠੇ ਹੋ ਗਏ। ਦੋਹੀਂ ਪਾਸੀ ਪੂਰੀ ਤਿਆਰੀ ਸੀ। ਦਿਨ ਮਿਥਿਆ ਗਿਆ ਦੇ ਖੁਲ੍ਹੇ ਫੌਜੀ ਮੈਦਾਨ ਅੰਦਰ ਆ ਰਸਾ ਡਿਗਾ। ਫੋਟੀਆਂ ਵਾਲੇ ਸਿਧੇ ਦਾਹੜੇ, ਸਿਧੇ ਦਸਤਾਰੇ ਤੇ ਫਿਰ ਛੇ ਕਲੀਆਂ ਵਾਲੀ ਕੁੜਤੀ ਤੇ ਤੇੜ ਕਛੈਹਰੇ ਸਨ। ਮਹਾਰਾਜੇ ਦੇ ਸਿਪਾਹੀ ਤੇ ਦਸਤੇ ਰੰਗ ਬਰੰਗੇ ਕਪੜੇ ਪਾਈ ਆ ਖਲੋਤੇ। ਮਹਾਰਾਜਾ ਦੀ ਦੂਰ ਦ੍ਰਿਸ਼ਟੀ ਨੇ ਪਹਿਲਾਂ ਹੀ ਤਕ ਲਿਆ ਕਿ ਫੋਟੀਆਂ ਵਾਲੇ ਨਹੀਂ ਹਾਰਨਗੇ। ਉਸ ਨੇ ਉਂਗਲੀ ਕਰਕੇ ਕਿਹਾ ਇਹ ਸਾਧ ਨਹੀਂ ਹਾਰਨਗੇ।

ਮਹਾਰਾਜੇ ਦੇ ਜਵਾਨਾਂ ਵਿਚੋਂ ਮਜ਼ਬੀ ਟਹਿਲਾ ਬੀਂਡੀ ਜੁੜਿਆ ਹੋਇਆ ਸੀ ਰਸਾ ਪਾਈ ਖੜਾ ਸੀ। ਇਕ ਨਾਮਧਾਰੀ ਨੇ ਹੱਸ ਕੇ ਕਿਹਾ ਓਏ ਬੀਂਡੀ ਗਲੋਂ ਲਾਹ ਦੇਹ ਇਹ ਤੇਰੇ ਗਲ ਨੂੰ ਘੁੱਟ ਕੇ ਰਖ ਦੇਵੇਗੀ। ਫਿਰ ਬੱਚਾ ਵੀ ਨਹੀਂ ਹੋਣਾ। ਜਮਾਂ ਦੇ ਰਸੇ ਵਾਂਗ ਇਹ ਧੁਰ ਦੀ ਟਿਕਟ ਹੀ ਸਾਬਤ ਹੋਵੇਗਾ। ਇਸ ਨੇ ਫਿਰ ਉਤਰਨਾ ਨਹੀਂ ਤਦ ਤਕ ਤੂੰ ਜਮ ਲੋਕ ਹੀ ਪਾਸ ਜਾਏਗਾ। ਲੋਕਾਂ ਦਾ ਹਾਸਾ ਹੀ ਬਣੇਗਾ। ਮਜ਼ਬੀ ਵਿਗੜ ਗਿਆ ਤੇ ਕਹਿਣ ਲਗਾ ਕਿ ਤੁਹਾਨੂੰ ਵੀ ਅਜ ਤਕ ਗੁਡੀਆਂ ਨਾਲ ਵਾਹ ਪਿਆ ਹੈ। ਅੱਜ ਹੀ ਪਤਾ ਲਗੇਗਾ ਕਿ ਕਿੰਨੇ ਕੁ ਪਾਣੀ ਵਿਚ ਹੋ ? ਫੋਟੀਆਂ ਦੇ ਰੈਫਰੀ ਨੇ ਕਿਹਾ "ਮਹਾਰਾਜ ਹੁਕਮ ਕਰੋ ਕਿੰਨੇ ਚਿਰ ਅੰਦਰ ਇਹ ਟੀਮ ਲਾਈਨ ਪਾਰ ਕਰੇ। ਰਸਾ ਅਰੰਭ ਹੋਇਆ ਫੋਟੀਆਂ ਵਾਲਿਆਂ ਰਸਾ ਬੰਨ੍ਹ ਲਿਆ। ਮਹਾਰਾਜੇ ਦੀ ਟੀਮ ਪਹਿਲੇ ਹੀ ਪੰਜ ਮਿੰਟ ਵਿਚ ਦਮੋ ਨਿਕਲ ਗਈ। ਪੰਜਵੇਂ ਮਿੰਟ ਪਰ ਚੇਂਜ ਹੋਈ ਰਸੇ ਮੋਢਿਆਂ ਪਰ ਤੇ ਰਾਜੇ ਦੀ ਟੀਮ ਤੋਰੀਆਂ ਵਾਂਗ ਲਟਕਦੀ ਹੋਈ ਥਾਲੀ ਅੰਦਰ ਛੋਲਿਆਂ ਵਾਂਗ ਲੁੜਕਦੀ ਫਿਰਦੀ ਨਜ਼ਰ ਆਈ। ਇਸ ਤਰ੍ਹਾਂ ਮਾਲੂਮ ਦਿਤਾ ਜਿਵੇਂ ਸਪ੍ਰਿੰਗ ਲਗਾ ਕੋਈ ਪੁਰਜ਼ਾ ਟਪਕਦਾ ਜਾਂਦਾ ਹੈ। ਮਹਾਰਾਜੇ ਦੀ ਟੀਮ ਦਾ ਰਸਾ ਬੰਨ੍ਹਣ ਦਾ ਹੌਸਲਾ ਹੀ ਨਹੀਂ ਸੀ ਪਿਆ।

ਮਹਾਰਾਜੇ ਨੇ ਟੀਮ ਦਾ ਬਲ ਤਕਣ ਲਈ ਆਪਣਾ ਹਾਥੀ ਮੰਗਵਾਇਆ

ਮਹਾਵਤ ਨੇ ਅਰਜ਼ ਕੀਤੀ ਮਹਾਰਾਜ ਇਹ ਜਿਸ ਢੰਗ ਨਾਲ ਰਸਾ ਬੰਨ੍ਹਦੇ ਹਨ ਅਸੀਂ ਜਿਤ ਨਹੀਂ ਸਕਦੇ ਹਾਰਾਂਗੇ ਕਿਸੇ ਵੀ ਚੀਜ਼ ਦਾ ਅੰਤ ਨਹੀਂ ਤਕਣਾ ਚਾਹੀਦਾ। ਇਹ ਹਰ ਬੰਦਾ ਹਾਥੀ ਪਰ ਭਾਰ ਹੈ। ਮਹਾਰਾਜੇ ਨਾਭਾ ਦਰਬਾਰ ਵਲੋਂ ਸਿਰੋਪਾਉ ਤੇ ਇਨਾਮ ਦਿਤੇ। ਫਿਰ ਇਹ ਪੇਸ਼ਕਸ਼ ਕੀਤੀ ਕਿ ਜੇਕਰ ਚਾਹੋ ਤਾਂ ਤੁਹਾਨੂੰ ਅਸੀਂ ਨੌਕਰ ਰਖ ਸਕਦੇ ਹਾਂ।

ਅਗੋਂ ਲੰਬੂ ਨੇ ਕਿਹਾ "ਸਾਰੇ ਦਰਬਾਰਾਂ ਤੋਂ ਵਡੇ ਦਰਬਾਰ ਦੀ ਨੌਕਰੀ ਕਰ ਬੈਠੇ ਹਾਂ ਫਿਰ ਇਹ ਛੋਟੇ ਮੋਟੇ ਦਰਬਾਰ ਦੀ ਨੌਕਰੀ ਕੌਣ ਕਰੇ? ਅਸੀਂ ਉਸ ਦੀ ਨੌਕਰੀ ਕਰਦੇ ਹਾਂ ਜੋ ਦੇ ਕੇ ਪਛਤਾਂਦਾ ਨਹੀਂ, ਤਦ ਫਿਰ ਹੋਰ ਹੋਰ ਦੇਈ ਤੁਰਿਆ ਜਾਂਦਾ ਹੈ। ਫਿਰ ਲੋਕ ਪ੍ਰਲੋਕ ਜਿਥੇ ਕਿਥੇ ਸਾਡੀ ਪ੍ਰਤਿਪਾਲਨਾ ਵੀ ਕਰਦਾ ਹੈ। ਹਾਂ ਤੁਸੀਂ ਵੀ ਅਰਦਾਸ ਕਰੋ ਕਿ ਸਾਡੀ ਮਾਲਕ ਨਾਲ ਸਾਰੀ ਉਮਰ ਬਣ ਆਵੇ। ਸੱਚ ਤਾਂ ਇਹ ਹੈ ਕਿ ਸਤ ਧਰਮ ਦਾ ਧਾਰਨ ਕਰਨਾ ਹੀ ਕਠਨ ਹੈ। ਪਰ ਜੋ ਲੋਕ ਸਤ ਦੇ ਆਧਾਰਤ ਹੋ ਜਾਂਦੇ ਹਨ ਸਤ ਉਨ੍ਹਾਂ ਨੂੰ ਆਪਣਾ ਹੀ ਰੂਪ ਦੇ ਦੇਂਦਾ ਹੈ।

ਮਹਾਰਾਜੇ ਨੇ ਇਨ੍ਹਾਂ ਦੀ ਦਿਲੀ ਪ੍ਰਸੰਸਾ ਕੀਤੀ ਤੇ ਇਹ ਵੀ ਕਿਹਾ ਕਿ ਛੇਤੀ ਹੀ ਦਿੱਲੀ ਅੰਦਰ ਸ਼ਾਹੀ ਜਸ਼ਨ ਹੋਣ ਵਾਲਾ ਹੈ। ਮੈਂ ਉਸ ਅੰਦਰ ਵੀ ਤੁਹਾਡੀ ਟੀਮ ਦਾ ਮੁਕਾਬਲਾ ਵਡੀ ਟੀਮ ਨਾਲ ਕਰਵਾ ਕੇ ਇਹ ਸਾਬਤ ਕਰਾਂਗਾ ਕਿ ਸਾਡੇ ਵਰਗੀ ਰਸਾ ਟੀਮ ਸਾਰੀ ਦੁਨੀਆਂ ਅੰਦਰ ਹੋਰ ਕੋਈ ਹੈ ਹੀ ਨਹੀਂ।

## ਦਿਲੀ ਦਰਬਾਰ

ਇੰਗਲੈਂਡ ਦੇ ਅੱਠਵੇਂ ਸ਼ਾਹਨਸ਼ਾਹ ਪਿਛੋਂ ਜਾਰਜ ਪੰਜਵੇਂ ਤਖਤ ਪਰ ਬੈਠੇ ਇਹ ਆਖਰੀ ਤੇ ਪਹਿਲੇ ਸ਼ਾਹ ਸਨ ਜੋ ਭਾਰਤ ਪਧਾਰੇ ਤੇ ਸ਼ਾਹੀ ਦਰਬਾਰ ਲਗਾ ਸੀ, ਇਹ ਅੰਗ੍ਰੇਜ਼ ਦਾ ਸਭ ਤੋਂ ਵੱਡਾ ਸ਼ਕਤੀ ਤੇ ਮਹਾਨਤਾ ਦਾ ਮੁਜ਼ਾਹਰਾ ਕਿਹਾ ਜਾਂਦਾ ਹੈ। ਹਿੰਦੁਸਤਾਨ ਦੇ ਸਾਰੇ ਮਹਾਰਾਜੇ, ਨਵਾਬ ਤੇ ਗੱਦੀਦਾਰ ਕੁਰਸੀ ਨਸ਼ੀਨ ਤੇ ਧਾਰਮਕ ਹਸਤੀਆਂ ਨੂੰ ਇਸ ਸਮੇਂ ਕਿਸੇ ਨ ਕਿਸੇ ਤਰ੍ਹਾਂ ਸ਼ਾਮਲ ਕੀਤਾ ਗਿਆ ਸੀ। ਜਿਥੇ ਨਜ਼ਰ ਨਿਆਜ਼ਾਂ ਤੇ ਤੋਹਫੇ ਸ਼ਾਹਨਸ਼ਾਹ ਨੂੰ ਪੇਸ਼ ਹੋਏ, ਚੰਗੇ ਖਿਲਾੜੀ ਤੇ ਹੋਰ ਲੋਕਾਂ ਵਾਂਗ ਸ਼ਾਹ ਦੇ ਸਾਹਵੇਂ ਦੇਸ਼ ਦੀ ਭੁਖ, ਨੰਗ, ਬੇਕਾਰੀ ਨੂੰ ਪਰਚਾ ਪਾਣ ਲਈ

ਦੀਵਾਰ ਬਣਾ ਕੇ ਖੜਾ ਕੀਤਾ ਗਿਆ ਸੀ। ਐਸਾ ਜਸ਼ਨ ਦੇਸ਼ ਅੰਦਰ ਅੰਗ੍ਰੇਜ਼ ਰਾਜ ਸਮੇਂ ਹੋਰ ਕਦੇ ਪੇਸ਼ ਨਹੀਂ ਹੋ ਸਕਿਆ। ਦੇਸ਼ ਦਾ ਸਰਮਾਇਆ ਇਤਨੀ ਬੇਦਰਦੀ ਨਾਲ ਰੋਹੜਿਆ ਗਿਆ ਸੀ ਕਿ ਭਾਰਤ ਵਾਸੀਆਂ ਦੀ ਸੁਜਾਨ ਤੇ ਬਬੇਕੀ ਅੱਖਾਂ ਰੋ ਪਈਆਂ ਸਨ। ਮਹਾਰਾਜਾ ਨਾਭਾ ਨੇ ਸਿੱਖ ਜਲੂਸ ਦੀ ਸੋਭਾ ਲਈ ਸੰਤ ਅਤਰ ਸਿੰਘ ਮਹਾਰਾਜ ਮਸਤੂਆਣਾ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬੇ ਹਾਥੀ ਪਰ ਜਲੂਸ ਅੰਦਰ ਸ਼ਾਮਲ ਕੀਤਾ ਸੀ ਉਥੇ ਉਸ ਨੇ ਸਿਖ ਪੰਥ ਦੇ ਬਲਵਾਨ ਅੰਗ ਦੀ ਨੁਮਾਇੰਦਗੀ ਕਰਨ ਹਿਤ ਨਾਮਧਾਰੀਆਂ ਦੀ ਰਸੇ ਦੀ ਟੀਮ ਵੀ ਮੰਗਵਾਈ ਸੀ। ਇਹ ਸਰਕਾਰੀ ਸਦੇ ਪਰ ਹੀ ਦਿਲੀ ਗਏ ਸਨ।

ਢੋਟੀਆਂ ਦੀ ਟੀਮ ਦਾ ਰਸਾ ਬਾਹਰ ਮੈਦਾਨ ਅੰਦਰ ਸੁਟਿਆ ਗਿਆ, ਪਰ ਸ਼ਿਵਾ ਦੇ ਧਨਸ਼ ਵਾਂਗ ਕਿਸੇ ਤੋਂ ਹਿਲਦਾ ਤਕ ਨਹੀਂ ਸੀ। ਆਖਰ ਰੋਹਤਕ ਦੇ ਚੋਧਰੀਆਂ ਦੇ ਖੂਨ ਨੇ ਉਬਾਲਾ ਖਾਧਾ ਉਨ੍ਹਾਂ ਨੇ ਇਹ ਚੈਲੰਜ ਮਨਜ਼ੂਰ ਕਰ ਲਿਆ, ਪਰ ਰਸਾ ਚੁਕਦਿਆਂ ਹੀ ਇਨ੍ਹਾਂ ਨੂੰ ਪਤਾ ਚਲ ਗਿਆ ਕਿ ਖੀਰ ਟੇਢੀ ਹੈ ਇਹ ਖਾਣੀ ਆਸਾਨ ਨਹੀਂ, ਪਰ ਆਖਰ ਉਹ ਚੌਧਰੀ ਸਨ। ਮੁਲਖਈਆ ਇਕੱਠਾ ਹੋ ਗਿਆ। ਢੋਟੀਆਂ ਦੇ ਜਵਾਨਾਂ ਨੇ ਪੁਲ ਹੀ ਕਿਹਾ ਕਿ ਚੌਧਰੀ ਇਸ ਤਰ੍ਹਾਂ ਇਨ੍ਹਾਂ ਵਲ ਨੂੰ ਧੂਹੀਦੇ ਆ ਗਏ ਜਿਵੇਂ ਪੈਰਾਂ ਹੇਠਾਂ ਸਪਰਿੰਗ ਹੋਣ ਤੇ ਇਹ ਕਿਸੇ ਚਮਕ ਪੱਥਰ ਦੀ ਖਿੱਚ ਵਾਂਗ ਉਪਰ ਧੂਹੀਦੇ ਜਾ ਰਹੇ ਸਨ, ਇਸ ਦਾ ਆਪਣਾ ਕੋਈ ਵੀ ਉਜ਼ਰ ਜਾਂ ਫਿਰ ਹਿੰਮਤ ਨਹੀਂ ਸੀ ਕਿ ਕੋਈ ਰੋਕ ਪਾਵੇ। ਸਰਕਾਰ ਹਿੰਦ ਵਲੋਂ ਇਸ ਟੀਮ ਨੂੰ ਪ੍ਰਮਾਣ ਪੱਤਰ ਤੇ ਇਨਾਮ ਦਿਤੇ ਗਏ ਤੇ ਇਹ ਸਰਕਾਰੀ ਤੌਰ ਪਰ ਪ੍ਰਵਾਨ ਕੀਤਾ ਕਿ ਢੋਟੀਆਂ ਦੀ ਟੀਮ ਸਰਬ ਸ਼੍ਰੋਮਣੀ ਤੇ ਅਜਿਤ ਟੀਮ ਹੈ।

ਸੰਤ ਹਜ਼ਾਰਾ ਸਿੰਘ ਜੀ ਮਾਫੀ ਇਹ ਦਸਦੇ ਹਨ ਕਿ ਮਹਾਰਾਜ ਬਾਬਾ ਪ੍ਰਤਾਪ ਸਿੰਘ ਕਿਸ ਤਰ੍ਹਾਂ ਸੋਹਣੇ ਜਵਾਨਾਂ ਦਾ ਮਾਣ ਕਰਦੇ ਸਨ। ਉਹ ਅਨੁਭਵ ਕਰਦੇ ਸਨ ਕਿ ਕੌਮ ਨੂੰ ਚੰਗੇ ਸ਼ਰੀਰ ਤੇ ਚੰਗੇ ਗੁਣਾਂ ਸਹਿਤ ਬਲਵਾਨ ਹੋਣਾ ਜ਼ਰੂਰੀ ਹੈ। ਕਮਜ਼ੋਰ ਤੇ ਦੀਨ ਦੁਖੀ ਮਾਤਰ ਮਨੁੱਖ ਆਤਮ ਖੋਜ ਤੇ ਸਿਮਰਨ ਸਾਧਨ ਕਿਥੋਂ ਕਰੇਗਾ। ਉਹ ਹਰ ਸਾਲ ੭-੮ ਦਿਨ ਇਸ ਨਗਰ ਢੋਟੀਆਂ ਰਹਿੰਦੇ ਸਨ ਜਵਾਨ ਜ਼ੋਰ ਕਰਦੇ ਤਕ ਕੇ ਰੀਝਦੇ ਸਨ। ਉਹ ਇਨ੍ਹਾਂ ਦੀ ਹਰ ਸਮੇਂ ਪ੍ਰਸੰਸਾ ਹੀ ਨਹੀਂ

ਸਗੋਂ ਮਦਦ ਵੀ ਕਰਦੇ ਸਨ। ਇਹੀ ਕਾਰਨ ਸੀ ਉਸ ਦੇ ਸਿਖ ਸੇਵਕ ਉਨ੍ਹਾਂ ਤੋਂ ਕੁਰਬਾਨ ਹੁੰਦੇ ਸਨ।

ਪੰਜਾਬ ਦੇ ਚੋਟੀ ਦੇ ਪਹਿਲਵਾਨ ਉਨ੍ਹਾਂ ਕੋਲ ਕਈ ਕਈ ਚਿਰ ਟਿਕਦੇ ਸਨ ਉਨ੍ਹਾਂ ਦੀ ਖੁਰਾਕ ਦਾ ਸਾਰਾ ਹੀ ਪ੍ਰਬੰਧ ਮਹਾਰਾਜ ਹੀ ਕਰਦੇ ਸਨ। ਸੋਢੀ ਦੀਦਾਰ ਸਿੰਘ ਜੀ, ਦਰਬਾਰਾ ਸਿੰਘ ਪੰਜਾਬ ਦੇ ਵਡੇ ਜੋੜਾਂ ਵਿਚੋਂ ਸਨ, ਛਪਾਰ ਦਾ ਬਾਵਾ ਵੀ ਆਉਂਦਾ ਰਹਿੰਦਾ ਸੀ। ਸੂਬਾ ਚਕ ਕੂਕਿਆਂ ਜਗਦੇ ਕਲਾਂ ਦੇ ਗੁਰਬਖਸ਼ ਸਿੰਘ, ਸਰਦਾਰ ਕੇਹਰ ਸਿੰਘ ਜੀ, ਸਰਦਾਰ ਜੰਗ ਸਿੰਘ ਆਦਿਕ ਮਹਾਰਾਜ ਦੀ ਹਾਜ਼ਰੀ ਭਰਦੇ ਸਨ। ਮਹਾਰਾਜ ਜੀ ਦਾ ਸ਼ਰੀਰ ਇਤਨਾ ਬਲੀ ਸੀ ਕਿ ਵਡੇ ਪਹਿਲਵਾਨ ਵੀ ਉਨ੍ਹਾਂ ਨੂੰ ਤਕ ਕੇ ਹੈਰਾਨ ਹੋ ਜਾਂਦੇ ਸਨ ਜੋ ਸਰੀਰ ਨਾਲੋਂ ਵੀ ਮਨ ਤੇ ਆਤਮਕ ਤੌਰ ਤੇ ਅਧਿਕ ਬਲਵਾਨ ਸਨ। ਹੈਰਾਨੀ ਦੀ ਗੱਲ ਹੈ ਕਿ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਹਰ ਕਿਰਿਆ ਇਕ ਦਮ ਬਧੀ ਹੋਈ ਸੀ ਉਹ ਕਦੇ ਵੀ ਰੋਜ਼ਾਨਾ ਕੰਮਾਂ ਦਾ ਤਿਆਗ ਨਹੀਂ ਸਨ ਕਰਦੇ। ਸੰਤ ਹਜ਼ਾਰਾ ਸਿੰਘ ਜੀ ਇਤਨੇ ਮਸਤ ਹੋਏ ਕਿ ਸਾਲਾਂ ਬਧੀ ਉਹ ਉਨ੍ਹਾਂ ਦੇ ਚਰਨਾਂ ਤੋਂ ਦੂਰ ਨਹੀਂ ਹੋਏ ਤੇ ਉਥੇ ਹੀ ਸੇਵਾ ਕਰਦੇ ਰਹੇ।

ਬਰਸਾਤ ਚਾਰ ਮਹੀਨੇ ਉਹ ਭੈਣੀ ਸਾਹਿਬ ਹੀ ਟਿਕਦੇ ਸਨ। ਆਸਾ ਦੀ ਵਾਰ ਤੇ ਰਾਤਰੀ ਰਹਿਰਾਸ ਸਮੇਂ ਦਾ ਦੀਵਾਨ ਉਨ੍ਹਾਂ ਦੀ ਜੀਵਨ ਦਾ ਇਕ ਅੰਗ ਸੀ। ਇਥੋਂ ਤਕ ਸਫਰ ਸਮੇਂ ਘੋੜਿਆਂ ਦੀ ਪਿਠ ਪਰ ਹੀ ਪਾਠ ਤੇ ਕੀਰਤਨ ਇਹ ਮਹਾਰਾਜ ਦੇ ਜੀਵਨ ਦਾ ਵਿਰਸਾ ਸੀ। ਕੀਰਤਨ ਸਮੇਂ ਆਮ ਸਲੋਕ ਬੋਲਦੇ ਸਨ। ਰੇਲ ਦੇ ਸਫਰ ਸਮੇਂ ਆਪ ਭਾਈ ਵਜ਼ੀਰ ਸਿੰਘ ਸੰਤ ਮੋਹਣ ਸਿੰਘ ਨੂੰ ਸਦ ਲੈਂਦੇ ਸਨ, ਫਿਰ ਰਾਗੀ ਸਿੰਘ ਨੂੰ ਲੈ ਕੇ ਜਾ ਫੇਰ ਆਪ ਹੀ ਉਨ੍ਹਾਂ ਕੋਲ ਪੁਜ ਜਾਣਾ। ਦਸ ਪੰਦਰਾਂ ਸਿੰਘਾਂ ਦਾ ਕੀਰਤਨ ਦਾ ਦਰਬਾਰ ਲਗਣਾ ਮਾਨੋਂ ਰੇਲ ਦਾ ਸਫਰ ਹੀ ਸੱਚਖੰਡ ਦਰਬਾਰ ਹੈ। ਘੋੜਿਆਂ ਦੇ ਪਿਠ ਪਰ ਕੀਰਤਨ ਘੋੜਿਆਂ ਦੀ ਟਾਪ ਨਾਲ ਸੁਰ ਜੋੜ ਕੇ ਤਦ ਐਸਾ ਰੰਗ ਬਝਦਾ ਕਿ ਕਦੇ ਇਹ ਚੰਗੇ ਰਾਗੀਆਂ ਤੋਂ ਕੀਰਤਨ ਸੁਣਨ ਵਿਚ ਨਸੀਬ ਨਹੀਂ ਸੀ ਹੁੰਦਾ। ਫਿਰ ਇਸ ਰੰਗ ਰੱਤੇ ਰਸ ਮਤੇ ਸੁਰਤੀਆਂ ਸਤਿਗੁਰਾਂ ਦੇ ਚਰਨਾਂ ਅੰਦਰ ਜੋੜ ਕੇ ਐਸੇ ਬੇਸੁਧ ਹੋਈਦਾ ਸੀ ਕਿ ਇਹ ਰਸ ਕਿਸੇ ਨੂੰ ਦਸਿਆ

ਨਹੀਂ ਜਾ ਸਕਦਾ ਸੀ। ਇਹ ਗੱਲ ਲਾਇਲਪੁਰ ਦੀ ਹੈ।

ਮਹਾਰਾਜ ਸ੍ਰੀ ਬਾਬਾ ਪ੍ਰਤਾਪ ਸਿੰਘ ਜੀ ਦੁਨੀਆਂ ਅੰਦਰ ਕਰਮ ਕਰਦੇ ਹੋਏ ਨਿਹਕਰਮ ਹੋਣ ਦਾ ਪ੍ਰਤੱਖ ਹੀ ਸਰੂਪ ਹਨ। ਦੁਨੀਆਂ ਦੇ ਵਿਵਹਾਰਾਂ ਦਾ ਉਨ੍ਹਾਂ ਪਰ ਉੱਕਾ ਹੀ ਕੋਈ ਵੀ ਅਸਰ ਨਹੀਂ ਸੀ। ਉਹ ਸੰਸਾਰੀ ਜੰਜਾਲ ਦੇ ਕੜਵੇ ਘੁਟ ਇਤਨੀ ਆਸਾਨੀ ਨਾਲ ਤੇ ਸਹਿਜੇ ਹੀ ਪੀ ਜਾਂਦੇ ਸਨ, ਜਿਵੇਂ ਉਹ ਜ਼ਹਿਰ ਅੰਦਰ ਹੀ ਅੰਮ੍ਰਿਤ ਗ੍ਰਹਿਣ ਕਰ ਰਹੇ ਹੋਣ।

ਉਹ ਰਸਮੀ ਰਾਗੀਆਂ ਵਾਂਗ ਕਦੇ ਵੀ ਆਸਾ ਦੀ ਵਾਰ ਦਾ ਕੀਰਤਨ, ਦਿਨ ਚੜ੍ਹਨ ਪਿਛੋਂ, ਨਹੀਂ ਸਨ ਕਰਦੇ। ਉਹ ਨਿਸਚਾ ਕਰਦੇ ਸਨ ਕਿ ਸੂਰਜ ਦੀ ਕਿਰਨ ਨਾਲ ਹੀ ਮਨ ਦੀਆਂ ਮਤਾਂ ਖਿੰਡਦੀਆਂ ਹਨ। ਸੂਰਜ ਅਸਤ ਹੋਣ ਪਿਛੋਂ ਸੋਦਰ ਦਾ ਪਾਠ ਦੀ ਅਰਦਾਸ ਕਰਦੇ ਸਨ, ਸੁਬ੍ਹਾ ਵਾਰ ਪਿਛੋਂ ਚੰਡੀ ਦੀ ਵਾਰ ਦਾ ਪਾਠ ਹੁੰਦਾ ਸੀ। ਪਿਛੋਂ ਭੈਰਵੀ ਦੀ ਚੌਕੀ ਹੁੰਦੀ ਸੀ। ਕੀਰਤਨ ਸਮੇਂ ਉਨ੍ਹਾਂ ਨੂੰ ਵੀ ਕਦੇ ਕਦੇ ਕੂਕਾ ਕਾਰ ਆ ਹੀ ਜਾਂਦੀ ਸੀ ਫਿਰ ਕੀਰਤਨ ਦੀ ਵਟਾਂ ਬੰਨੇ ਹੀ ਟੁਟ ਜਾਂਦੇ ਸਨ। ਐਸੀ ਚੌਕੜੀ ਲਗਦੀ ਸੁਰਤਾਂ ਧਰਤੀ ਤੋਂ ਅਰਸ਼ਾਂ ਨੂੰ ਛੋਹ ਲੈਂਦੀਆਂ ਸਨ। ਸ਼ਬਦ ਤੇ ਸੁਰਤੀ ਦਾ ਜੋੜ ਹੀ ਆਪਣਾ ਰੰਗ ਚੌਤਰਫੀ ਖਿੰਡਾ ਦੇਂਦਾ ਸੀ। ਮਹਾਰਾਜ ਜੀ ਸਰੀਰਕ ਤੇ ਮਨ ਬੁਧ ਪਰ ਬਬੇਕ ਦੀ ਮੋਹਰ ਛਾਪ ਲਗਾ ਗਏ ਹਨ ਕਿ ਦੋਹਾਂ ਸ਼ਕਤੀਆਂ ਦਾ ਜੋੜ ਕੇਵਲ ਮਾਤਰ ਉਨ੍ਹਾਂ ਦਾ ਹੀ ਵਿਰਸਾ ਸੀ।

## ਇਕ ਹੋਰ ਜੋੜ

ਉਸ ਸਮੇਂ ਜਦੋਂ ਕਿ ਢੋਟੀਆਂ ਵਾਲੇ ਜਥੇ ਦਾ ਸਤਾਰਾ ਸਿਖਰਾਂ ਪਰ ਸੀ, ਸੈਰੋਂ ਵਾਲਿਆ ਦਾ ਗਰੁਪ ਵੀ ਤਕੜਾ ਸਿਰ ਕਢ ਸੀ। ਸੋ ਸੈਰੋ ਅੰਮ੍ਰਿਤਸਰ ਦੀ ਟੀਮ ਨੇ ਇਕ ਵਾਰੀ ਦੀਪਮਾਲਾ ਸਮੇਂ ਢੋਟੀਆਂ ਦੀ ਟੀਮ ਨੂੰ ਸਦਾ ਦਿਤਾ ਕਿ ਉਹ ਉਨ੍ਹਾਂ ਨਾਲ ਦਸਤਪੰਜਾ ਲੈਣ ਲਈ ਦੀਵਾਲੀ ਸਮੇਂ ਅੰਮ੍ਰਿਤਸਰ ਆਉਣ। ਉਸ ਸਮੇਂ ਖੇਲਾਂ ਦੀ ਸਰਪ੍ਰਸਤੀ ਡੀ. ਸੀ. ਕਰਦਾ ਸੀ ਤੇ ਪਿਛੋਂ ਜੇਤੂ ਟੀਮਾਂ ਨੂੰ ਇਨਾਮ ਵੀ ਡੀ. ਸੀ. ਹੀ ਵੰਡਦਾ ਹੁੰਦਾ ਸੀ। ਸੈਰੋ ਦੀ ਟੀਮ ਨੇ ਢੋਟੀਆਂ ਦੇ ਮੁਕਾਬਲੇ ਲਈ ਨਾਮ ਲਿਖਾਇਆ ਇਹ ਗੱਲ 1917 ਦੀ ਹੈ।

ਢੋਟੀਆਂ ਵਾਲੇ ਧਰਮਸਾਲਾ ਦੇ ਅੰਦਰ ਹੀ ਕਸਰਤ ਕਰਦੇ ਸਨ। ਇਥੇ ਗੁਰੂ ਦੀ ਬਖਸ਼ਸ਼ ਕਰਕੇ ਖੁਲ੍ਹੇ ਬਦਾਮਾਂ ਦੇ ਰਗੜੇ ਲਗਦੇ ਸਨ। ਦੁਧ ਘਿਉ ਦੀ ਕਮੀ ਵੀ ਨਹੀਂ ਸੀ ਹੁੰਦੀ। ਫਿਰ ਕਸਰ ਕੀ ਹੋਣੀ ਸੀ। ਇਹ ਇਤਨੇ ਬਲੀ ਸਨ ਕਿ ਵਸਾਵਾ ਸਿੰਘ ਇਕੱਲਾ ਹੀ ਰੇਲ ਦੀ ਪਟੜੀ ਚੁਕ ਲੈਂਦਾ ਸੀ। ਦੀਵਾਲੀ ਦੇ ਟਾਕਰੇ ਵਿਚ ਕਈ ਦਿਨ ਸਨ। ਚਾਚੇ ਆਸਾ ਸਿੰਘ ਦੇ ਬੈਲਾਂ ਦੀ ਜੋੜੀ ਮਸ਼ਹੂਰ ਸੀ। ਮਹਾਰਾਜ ਜੀ ਬੈਲਾਂ ਤੇ ਮੱਝਾਂ, ਗਾਈਆਂ ਘੋੜਿਆਂ ਨੂੰ ਤਕ ਕੇ ਪ੍ਰਸੰਨ ਹੁੰਦੇ ਸਨ। ਖਰਾਸ ਚਲ ਰਿਹਾ ਸੀ ਮਹਾਰਾਜ ਖਰਾਸ ਜੁਤੀ ਜੋੜੀ ਤਕਣ ਆਪ ਹੀ ਗਏ। ਸਾਰਾ ਨਗਰ ਪਰੇ ਬਹਿ ਕੇ ਤਕਣ ਲਈ ਖੜਾ ਸੀ। ਅਚਾਨਕ ਇਕ ਭਿਆਨਕ ਘਟਨਾ ਵਾਪਰ ਗਈ।

ਇਕ ਬੈਲ ਨੂੰ ਜੋ ਕਿ ਚਲਣ ਸਮੇਂ ਗਰਦਨ ਉੱਚੀ ਰਖ ਕੇ ਮਟਕ ਨਾਲ ਚਲਦਾ ਸੀ ਉਸ ਦਾ ਨਾਮ ਹੀ ਮਾਲਕਾਂ ਨੇ ਬਾਦਸ਼ਾਹ ਰਖ ਛਡਿਆ ਸੀ। ਬਿਸ਼ਨ ਸਿੰਘ ਗੰਡ ਅੰਦਰ ਹੱਥ ਪਾ ਕੇ ਤਕ ਰਿਹਾ ਸੀ ਗਾਹਡੀ ਉਪਰ ਆ ਗਈ। ਬਿਸ਼ਨ ਸਿੰਘ ਬੁਰੀ ਤਰ੍ਹਾਂ ਫਸ ਗਿਆ ਸੀ। ਆਸਾ ਸਿੰਘ ਨੇ ਬਾਂਹ ਪਾ ਕੇ ਰੋਕ ਪਾਣ ਦਾ ਯਤਨ ਕੀਤਾ। ਗਾਹਦੀ ਨੂੰ ਬੈਲਾਂ ਦਾ ਜ਼ੋਰ ਤੇ ਇਧਰ ਇਕ ਮਨੁੱਖ ਦਾ ਬਲ ਸੀ। ਉਹ ਆਪਣੇ ਅਗੇ ਆਏ ਹਾਥੀ ਨੂੰ ਵੀ ਤੋੜ ਕੇ ਰਖ ਸਕਦੀ ਸੀ। ਪਰ ਲੋਕ ਹੈਰਾਨ ਰਹਿ ਗਏ ਕਿ ਅੱਠ ਇੰਚ ਮੋਟੀ ਗਾਹਦੀ ਐਨ ਉਸ ਜਗ੍ਹਾ ਤੋਂ ਟੁਟ ਗਈ ਜਿਥੋਂ ਬਿਸ਼ਨ ਸਿੰਘ ਦੀ ਬਾਂਹ ਟੁਟ ਸਕਦੀ ਸੀ। ਰਸਾ ਵੀ ਕਰੜ ਕਰੜ ਕਰ ਕੇ ਟੋਟੇ ਹੋ ਗਿਆ ਖਰਾਸ ਰੁਕ ਗਿਆ। ਮਹਾਰਾਜ ਜੀ ਨੇ ਅਗੇ ਵਧ ਕੇ ਮੋਢਾ ਫੜ ਕੇ ਪੁਛਿਆ ਕੋਈ ਸਟ ਤਾਂ ਨਹੀਂ ਲਗੀ।

ਮਹਾਰਾਜ ਜਿਨ੍ਹਾਂ ਸਿਰ ਪਰ ਸਵਾਮੀ ਆਪ ਖੜਾ ਹੋਵੇ ਉਸ ਨੂੰ ਸੇਕ ਕਿਵੇਂ ਲਗ ਸਕਦਾ ਹੈ। ਆਪ ਜੀ ਨੂੰ ਪਤਾ ਸੀ ਦੋ ਦਿਨ ਪਿਛੋਂ ਅਸਾਂ ਅੰਮ੍ਰਿਤਸਰ ਜਾ ਕੇ ਰਸੇ ਦਾ ਜੋੜ ਵੀ ਪਾਣਾ ਹੈ ਫਿਰ ਸੇਵਕਾਂ ਨੂੰ ਸੱਟ ਕੌਣ ਲਗਣ ਦੇਂਦਾ ਹੈ।

"ਭਾਈ ਸਾਰੇ ਸੰਸੇ ਤੇ ਘਾਟੇ ਮਨ ਦੀ ਕਲਪਣਾ ਕਰਕੇ ਹੀ ਹਨ। ਜਦੋਂ ਮਨੁੱਖ ਗੁਰੂ ਪ੍ਰਾਇਣ ਹੋ ਕੇ ਉਸ ਦੀ ਰਜ਼ਾ ਅੰਦਰ ਚਲ ਪਏ ਤਦ ਉਸ ਦੇ ਸਾਰੇ ਹੀ ਕਲੇਸ਼ ਪੁਠੀ ਮੋਹਰ ਕਾਗਜ਼ ਪਰ ਲਗਣ ਵਤ ਸਿਧੇ ਹੋ ਜਾਂਦੇ ਹਨ। ਅਜ ਹੀ ਇਹ ਵੀ

ਸਿਧ ਹੋ ਗਿਆ ਕਿ ਅੰਮ੍ਰਿਤਸਰ ਦੇ ਰਸੇ ਦੀ ਜਿਤ ਦਾ ਸੇਹਰਾ ਤੁਹਾਡੇ ਸਿਰ ਬਝੇਗਾ ਇਹ ਨਿਸਚੇ ਕਰੋ ਸਤਿਗੁਰੂ ਜੀ ਨੇ ਪਹਿਲਾਂ ਹੀ ਫੈਸਲਾ ਤੁਹਾਡੇ ਹਕ ਵਿਚ ਦੇ ਦਿਤਾ ਹੈ।

ਦੀਵਾਲੀ ਸਮੇਂ ਮਾਲ ਮੰਡੀ ਰਸਾ ਸੁਟਿਆ ਗਿਆ। ਇਹ ਮੁਕਾਬਲਾ ਸੁਣ ਕੇ ਸਾਰੇ ਜ਼ਿਲੇ ਚੋਂ ਲੋਕ ਇਹ ਜੋੜ ਤਕਣ ਆਏ ਸਨ। ਵਧਾਵਾ ਸਿੰਘ ਨੇ ਸੇਰੋਂ ਦੇ ਇਕ ਜਵਾਨ ਨੂੰ ਕਿਹਾ "ਜਵਾਨੋ ਇਹ ਰਸਾ ਤੁਹਾਡੇ ਵਸ ਦੀ ਗਲ ਨਹੀਂ। ਇਕ ਸੇਰੋ ਦੀ ਜਵਾਨ ਨੇ ਕਿਹਾ "ਭਾਈਆ ਰਸਾ ਹੀ ਖਿਚੋਗੇ ਸਾਨੂੰ ਖਾਣ ਤੇ ਨਹੀਂ ਲਗੇ। ਤੁਹਾਡੇ ਜਿਹੇ ਨਾਮਵਰ ਲੋਕਾਂ ਤੋਂ ਹਾਰਨਾ ਹੋਰ ਛੋਟੇ ਮੋਟੇ ਗਰੁਪਾਂ ਦੀ ਜਿਤ ਨਾਲੋਂ ਚੰਗਾ ਹੈ। ਸੈਰੋ ਦੇ ਜਵਾਨ ਕਾਫੀ ਬਲੀ ਸਨ। ਸਾਥੀਆਂ ਨੂੰ ਘਬਰਾਇਆ ਤਕ ਵਧਾਵਾ ਸਿੰਘ ਨੇ ਕਿਹਾ "ਅਸੀਂ ਠੰਡੇ ਬਦਾਮਾਂ ਦੇ ਪਲੇ ਹਾਂ ਫਿਰ ਸਹਿਜੇ ਗਰਮ ਨਹੀਂ ਹੋਣਾ ਤੇ ਗਰਮ ਹੋ ਕੇ ਫਿਰ ਛੇਤੀ ਠੰਡਾ ਨਹੀਂ ਹੋਣ ਲਗੇ। ਇਹ ਛੇਤੀ ਹੀ ਹਫ ਜਾਣਗੇ ਫਿਰ ਮੋਰਚਾ ਮਾਰਨਾ ਹੈ। ਇਹ ਸਾਤਵਿਕ ਤੇ ਤਾਮਸੀ ਭੋਜਨ ਦੇ ਖਿਲਾੜੀਆਂ ਦਾ ਜੋੜ ਹੈ ਤੁਸੀਂ ਸਫਲ ਹੋਵੋਗੇ। ਇਹ ਨਿਸਚੇ ਰਖੋ ਡੀ. ਸੀ. ਆਇਆ ਦੋਵੇਂ ਧਿਰਾਂ ਰਸਾ ਫੜ ਕੇ ਖਲੋ ਗਈਆਂ, ਵਿਸਲ ਵਜਣ ਤੋਂ ਪਹਿਲਾਂ ਲਾਲ ਸਿੰਘ ਨੇ ਕਿਹਾ "ਸੁਣੋ ਸੇਰੋਂ ਵਾਲਿਓ ਅਸੀਂ ਪਹਿਲ ਨਹੀਂ ਕਰਨੀ। ਪਹਿਲ ਤੁਹਾਡੀ ਹੈ ਜੇਕਰ ਤੁਸਾਂ ਸਾਡੇ ਪੈਰ ਵੀ ਹਿਲਾ ਦਿਤੇ ਤਦ ਰਸਾ ਤੁਹਾਡਾ ਹੈ। ਸੇਰੋਂ ਵਾਲਿਆਂ ਪੁਲ ਕਿਹਾ, ਫਿਰ ਚੇਂਜ ਵੀ ਕੀਤਾ, ਪਰ ਰਸਾ ਬੰਨ੍ਹ ਕੇ ਖੜੇ ਸਨ ਢੋਟੀਆਂ ਵਾਲੇ ਮਾਨੋ ਲੋਹੇ ਦੇ ਸਥੰਭ ਪਤਾਲ ਤਕ ਗਡੇ ਗਏ ਸਨ ਤੇ ਉਨ੍ਹਾਂ ਨੇ ਕਦੇ ਹਿਲਣਾ ਹੀ ਨਹੀਂ।

ਢੋਟੀਆਂ ਵਾਲੇ ਦੇ ਰੈਫਰੀ ਨੇ ਚੇਂਜ ਦੀ ਆਵਾਜ਼ ਦਿਤੀ। ਫਿਰ ਇਸ ਤਰ੍ਹਾਂ ਜਾਪਿਆ ਜਿਵੇਂ ਸੇਰੋਂ ਵਾਲੇ ਦੋੜਨ ਅੰਦਰ ਇਕ ਤੋਂ ਅਗੇ ਇਕ ਕਰਕੇ ਲਾਈਨ ਵਲ ਨੂੰ ਭਜੇ ਜਾ ਰਹੇ ਸਨ। ਉਹ ਦੋ ਮਿੰਟਾਂ ਅੰਦਰ ਹੀ ਲਾਈਨ ਤੋਂ ਪਾਰ ਹੋ ਗਏ ਤੇ ਰਸਾ ਸੁਟ ਦਿਤਾ। ਦੂਸਰੀ ਵਾਰੀ ਖਿਚਣ ਲਈ ਕਹਿਣ ਪਰ ਵੀ ਕਿਹਾ "ਸਾਡਾ ਇਨ੍ਹਾਂ ਨਾਲ ਕੋਈ ਜੋੜ ਹੀ ਨਹੀਂ ਫਿਰ ਅਸੀਂ ਮੁਫਤ ਮੋਰਾਂ ਕਿਉਂ ਭਨਵਾਈਏ। ਇਸ ਜਿਤ ਨੇ ਸਾਰੇ ਪੰਜਾਬ ਅੰਦਰ ਢੋਟੀਆਂ ਦੀ ਰਸਾ ਟੀਮ

ਦੇ ਝੰਡੇ ਗਡ ਦਿਤੇ। ਸੇਰੋਂ ਵਾਲੇ ਇਕ ਸੱਜਣ ਨੇ ਕਿਹਾ "ਚਾਚਾ ਜੀ ਕੀ ਖਾਂਦੇ ਹੁੰਦੇ ਹੋ ? ਤਦ ਆਸਾ ਸਿੰਘ ਜੀ ਨੇ ਕਿਹਾ :

"ਭਈ ਅਸੀਂ ਠੰਡੀਆਂ ਤੇ ਸ਼ਾਂਤ ਚੀਜ਼ਾਂ ਦਾ ਸੇਵਨ ਕਰਦੇ ਹਾਂ ਤੇ ਸ੍ਰੋਮਣੀ ਖੁਰਾਕ ਨਾਮ ਬਾਣੀ ਦਾ ਜਾਪ ਹੋ ਜਾਂਦਾ ਹੈ ਜੋ ਜਾਨੂੰ ਹਰ ਸਮੇਂ ਹੀ ਸਹੀ ਰਾਹ ਦਰਸਾਂਦਾ ਹੈ। ਸੁਧ ਅਹਾਰ ਉੱਚ ਆਚਾਰ ਤੇ ਨਿਰਮਲ ਵਿਚਾਰ ਹੀ ਸੁਚੇ ਤੇ ਉਚੇ ਜੀਵਨ ਦੀਆਂ ਸੱਚੀਆਂ ਗੱਲਾਂ ਹਨ। ਇਸ ਪਿਛੋਂ ਮਾਨੋਂ ਇਹ ਸੰਸਾਰ ਜੇਤੂ ਬਣ ਗਏ। ਢੋਟੀਆਂ ਵਾਲੇ ਗਏ ਨਹੀਂ ਤੇ ਦੂਸਰੇ ਨੇ ਹਥਿਆਰ ਸੁਟੇ ਨਹੀਂ।

## ਅਸਲ ਗੱਲ ਕੀ ਸੀ

ਮਨੁੱਖੀ ਜੀਵਣ ਛਿਨ ਭੰਗਰ ਹੈ ਅੱਖ ਮੀਟੀ ਤੋਂ ਫਿਰ ਖੁਲ੍ਹਣ ਤਕ ਦੀ ਫੁਰਸਤ ਵੀ ਨਹੀਂ ਹੋ ਸਕਦੀ। ਹਰ ਤਾਕਤ ਦਾ ਕੋਈ ਸ਼੍ਰੋਮਣੀ ਕੰਮ ਪੈਂਦਾ ਹੈ। ਪਰ ਆਪਣੇ ਆਪ ਤੇ ਗੁਰੂ ਪਰ ਭਰੋਸਾ ਰਖ ਕੇ ਆਤਮ ਪ੍ਰਾਇਣ ਹੋਣਾ ਤੇ ਸਵੇਮਾਨ ਦੀ ਹਦ ਸੀ ਕਿ ਇਹੀ ਅਕਾਲ ਦੇ ਪੁਜਾਰੀ ਹਰ ਸਮੇਂ ਚੰਡੀ ਦੀ ਵਾਰ ਪੜ੍ਹ ਕੇ ਤੁਰਦੇ ਤੇ "ਲਖ ਚਉਰਾਸੀ ਮੇਦਨੀ ਸਭ ਤੁਧੈ ਧਿਆਦੀ ॥ ਚੜ੍ਹਦਾ ਹੋਇਆ ਬੋਲਿਆ ਪੈਜ ਰਖੀ ਅਪਣੇ ਨਾਮ ਦੀ ॥"

ਉਨ੍ਹਾਂ ਮਨ ਅੰਦਰ ਨਾ ਸ਼ੰਕਾ ਹੀ ਲਿਆਂਦੀ ਤੇ ਨਾ ਹੀ ਉਨ੍ਹਾਂ ਨੂੰ ਇਹ ਭਰੋਸਾ ਹੋਇਆ ਕਿ ਹਾਰਨਗੇ ਫਿਰ ਉਹ ਹਾਰ ਕਿਵੇਂ ਸਕਦੇ ਸਨ। ਅਕਾਲ ਤੇ ਗੁਰੂ ਪਰ ਭਰੋਸਾ ਤੇ ਆਤਮ ਵਿਸ਼ਵਾਸ ਇਹ ਇਨ੍ਹਾਂ ਦੀ ਜਿਤ ਦੇ ਮੁਖ ਕਾਰਣ ਸਨ। ਇਕ ਆਮ ਰਵਾਇਤ ਹੈ ਕਿ 1939 ਦੀ ਦੂਮਠੀ ਸੰਸਾਰ ਯੁਧ ਸਮੇਂ ਅਧਿਕ ਤਬਾਹੀ ਹੋਣ ਕਰਕੇ ਸਿਪਾਹੀ ਨੂੰ ਖੁਰਾਕ ਨਹੀਂ ਦਿਤੀ ਜਾ ਸਕੀ। ਪਰ ਇਹ ਗੱਲ ਮਸ਼ਹੂਰ ਹੋਈ ਕਿ ਕਮਜ਼ੋਰ ਖੁਰਾਕ ਨੇ ਫੌਜਾਂ ਨੂੰ ਗੋਰੇ ਤੋਂ ਬਦਜ਼ਨ ਵੀ ਕੀਤਾ ਤੇ ਨਾਲ ਲੋਕਾਂ ਅੰਦਰ ਦੇਸ਼ ਪਿਆਰ ਵੀ ਜਾਗਿਆ ਜਿਸ ਦਾ ਨਤੀਜਾ ਆਈ. ਐਨ. ਏ. ਨੇ ਜਨਰਲ ਮੋਹਣ ਸਿੰਘ ਰਾਹੀਂ ਜਨਮ ਲਿਆ ਤੇ ਪਿਛੋਂ ਨੇਤਾ ਜੀ ਨੇ ਇਸ ਫੌਜ ਨੂੰ ਮਹਾਨ ਬਣਾ ਦਿਤਾ। ਆਮ ਰਵਾਇਤ ਇਹੀ ਸੀ ਕਿ ਮਾਸ ਬਗੈਰ ਚੰਗੀ ਖੁਰਾਕ ਹੋਰ ਹੋ ਹੀ ਨਹੀਂ ਸਕਦੀ। ਪਰ ਸੰਤ ਸਮਾਜ ਦੇ ਬੀਰਾਂ ਨੇ ਇਹ ਦਾਹਵੇ ਨੂੰ ਝੁਟਲਾ ਦਿਤਾ ਸੀ ਤੇ ਇਹ ਸਾਬਤ ਹੋ ਗਿਆ ਕਿ ਫਲੋ ਅਹਾਰੀ

ਲੋਕ ਕਿਸੇ ਵੀ ਤਰ੍ਹਾਂ ਮਾਸ ਭਖਣ ਹਾਰਿਆਂ ਤੋਂ ਘਟ ਬਲੀ ਨਹੀਂ ਹਨ। ਸ਼ੁਧ ਅਹਾਰ, ਉੱਚ ਅਚਾਰ ਤੇ ਸੁਚ ਵਿਵਹਾਰ ਇਹ ਤਿੰਨ ਮੁਢਲੇ ਗੁਣ ਹਨ ਜੋ ਸੰਤ ਸਮਾਜ ਧਾਰਨ ਕਰਦਾ ਹੈ। ਜੋ ਮਨੁੱਖ ਸਤ ਨੂੰ ਜੀਵਨ ਰਾਸ ਬਣਾਂਦਾ ਹੈ ਉਹ ਇਸ ਦੀ ਪਾਲਣਾ ਹਿਤ ਸ਼ਹੀਦੀ ਵੀ ਪਾ ਸਕਦਾ ਹੈ। ਜੋ ਸ਼ਹੀਦੀਆਂ ਮਲੇਰ ਕੋਟਲੇ ਨਾਮਧਾਰੀ ਬੀਰਾਂ ਨੇ ਦਿਤੀਆਂ ਹਨ ਉਹ ਬੇਮਿਸਾਲ ਹਨ। ਕਿਵੇਂ ਇਹ ਬੀਰ ਪੁਤ੍ਰ ਹੱਸ ਹੱਸ ਕੇ ਤੋਪਾਂ ਅੱਗੇ ਉੱਡ ਗਏ। ਇਥੋਂ ਤਕ ਨਿਰਜੀਵ ਲਕੜੀ ਦੀ ਗਾਹਦੀ ਵੀ ਉਨ੍ਹਾਂ ਨੂੰ ਜ਼ੋਹਫ ਨਹੀਂ ਪੁਚਾ ਸਕਦੀ ਤੇ ਟੋਟੇ ਹੋ ਜਾਂਦੀ ਹੈ।

ਅਸੀਂ ਸਮਝਦੇ ਹਾਂ ਕਿ ਮਾਸ ਦੇ ਅਹਾਰੀ ਖਾਲਸਾ ਜੀ ਹੋਰ ਸੋ ਲਾਹਨਤਾਂ ਤੇ ਬੀਮਾਰੀਆਂ ਦੇ ਸ਼ਿਕਾਰ ਹੋ ਰਹੇ ਹਨ। ਮਨੁਖਤਾ ਦੀ ਉੱਚੀ ਉਸਾਰੀ ਹਿਤ ਉੱਚ ਆਚਾਰ ਜ਼ਰੂਰੀ ਹੈ, ਪਰ ਉਹ ਸ਼ੁਧ ਆਚਰਣ ਤੇ ਕਰਣੀ ਦੀ ਨੀਂਹ ਤਾਂ ਅਹਾਰ ਹੀ ਬੰਨ੍ਹਦਾ ਹੈ। ਫਿਰ ਇਹ ਤਿੰਨ ਹੀ ਸ਼ੁਧ ਹੋਣ ਤਦ ਮਨੁੱਖਤਾ ਦੀ ਮੰਜ਼ਲ ਸੁਖਾਵੀਂ ਹੋ ਸਕਦੀ ਹੈ। ਮਨੁੱਖੀ ਜੀਵਣ ਹਰ ਸਮੇਂ ਹੀ ਵਖੇਵਿਆਂ ਘਾਟਿਆਂ ਤੇ ਕੰਡਿਆਲੇ ਝਾੜਾਂ ਨਾਲ ਭਰਪੂਰ ਹੈ। ਪਰ ਸਤ ਦੇ ਧਾਰਣੀਯ ਪਾਧੀ ਸਹਿਜੇ ਹੀ ਉਹ ਕਠਨ ਘਾਟੀਆਂ ਲੰਘ ਜਾਂਦੇ ਹਨ। ਮੈਂ ਇਕ ਸੰਤ ਸੇਵਕ ਹਾਂ, ਮੈਂ ਸੰਤ ਈਸ਼ਰ ਸਿੰਘ ਮਹਾਰਾਜ਼ ਰਾੜਾ ਸਾਹਿਬ ਪਾਸੋਂ ਅੰਮ੍ਰਿਤ ਧਾਰਨ ਕਰਕੇ ਫਿਰ ਇਹ ਨਿਸਚਾ ਦ੍ਰਿੜ੍ਹ ਕਰਕੇ ਹੀ ਸਿਆਸੀ ਮੈਦਾਨ ਅੰਦਰ ਆਇਆ ਸਾਂ ਕਿ ਇਹ ਸੰਸਾਰ ਪ੍ਰਭੂ ਦਾ ਬਗ਼ੀਚਾ ਹੈ ਇਸ ਵਿਚੋਂ ਗੁਲਾਮੀ ਤੇ ਹੋਰ ਸਮਾਜਕ ਕੋਹੜ ਕੱਢਣੇ ਹੀ ਸੰਤ ਦਾ ਧਰਮ ਹੈ। ਇਹ ਉਪਦੇਸ਼ ਸੰਤ ਸਮਾਜ ਹੀ ਬਖਸ਼ਦਾ ਹੈ ਬਾਕੀ ਤਾਂ ਵਖੇਵੇਂ ਤੇ ਦੁਫਾੜ ਦੀਆਂ ਗੱਲਾਂ ਕਰਦੇ ਹਨ।

ਇਕ ਵਾਰੀ ਮਹਾਰਾਜ ਬਾਬਾ ਪ੍ਰਤਾਪ ਸਿੰਘ ਸਾਹਿਬ ਨੇ ਸੰਤ ਇੰਦਰ ਸਿੰਘ ਚਕਰਵਰਤੀ ਨੂੰ ਕਿਹਾ ਸੀ "ਜਾਹ ਅਸਾਂ ਤੈਨੂੰ ਵਿਦਿਆ ਮਾਰਤੰਡ ਬਣਾ ਦਿਤਾ ਹੈ, ਪਰ ਯਾਦ ਰਖੀਂ ਤੂੰ ਆਪਣੇ ਕਲਮ ਕਰਕੇ ਕਦੇ ਝੂਠੀ ਤੇ ਫਰੇਬ ਭਰੀ ਯਾਦ ਨਹੀਂ ਲਿਖਣੀ ਇਹੀ ਸੰਤ ਦਾ ਧਰਮ ਹੈ। ਸੱਚ ਲਿਖ ਕੇ ਜੇਕਰ ਸੰਸਾਰ ਤੋਂ ਧਕੇ ਵੀ ਜ਼ਾਈਏ ਤਦ ਅਸੀਂ ਮਾਨਸਿਕ ਤੌਰ ਪਰ ਸਦਾ ਹੀ ਉਚੇ ਰਹਿੰਦੇ ਹਾਂ, ਕਿਉਂਕਿ

ਅਸੀਂ ਜਾਣਦੇ ਹਾਂ ਕਿ ਅਸਾਂ ਸਤ ਨੂੰ ਛਿਕ ਕੇ ਪਲੇ ਬਧਾ ਹੈ। ਜਿਨ੍ਹਾਂ ਕੋਲ ਸਤ ਦੀ ਰਾਸ ਹੈ ਜੋ ਸਤ ਦੀ ਸੈਨਾ ਲੈ ਕੇ ਤੁਰਦੇ ਹਨ ਉਹ ਲੱਖਾਂ ਪਰ ਇਕੱਲੇ ਭੀ ਭਾਰੂ ਹੋ ਜਾਂਦੇ ਹਨ ਜਿਸ ਤਰ੍ਹਾਂ ਹਵਾ ਦੇ ਵੇਗ ਅਗੇ ਸੁਕੇ ਪੱਤਰ ਉਡ ਜਾਂਦੇ ਹਨ। ਇਸੇ ਤਰ੍ਹਾਂ ਸਤ ਟੇਕੀ ਮਨੁੱਖ ਦੀ ਪਾਵਨ ਸਤਾ ਕੂੜ ਦੇ ਕੂੜੇ ਨੂੰ ਹੂਜਣ ਅੰਦਰ ਸਮਰਥ ਹੁਦੀ ਹੈ।

ਨਾਮਧਾਰੀ ਅਚਾਰੀਆ ਸੱਚੀ ਗੱਲ ਦਰਬਾਰ ਅੰਦਰ ਬਹਿ ਕੇ ਕਰਦੇ ਹਨ ਤੇ ਉਹ ਕੋਈ ਗੱਲ ਲੁਕਾ ਕੇ ਨਹੀਂ ਕਰਦੇ ਇਹੀ ਕਾਰਨ ਉਨ੍ਹਾਂ ਦੀ ਜਥੇਬੰਦੀ ਦੀ ਏਕਤਾ ਹੈ। ਆਖਰ ਵਿਚ ਮੈਂ ਇਹ ਦਾਹਵੇ ਨਾਲ ਕਹਿ ਸਕਦਾ ਹਾਂ ਕਿ ਅਟੱਲ ਪ੍ਰਤਾਪੀ ਮਹਾਰਾਜ ਬਾਬਾ ਪ੍ਰਤਾਪ ਸਿੰਘ ਸਾਹਿਬ ਨੇ ਨਾਮਧਾਰੀ ਪੰਥ ਨੂੰ ਇਤਨਾ ਮਜ਼ਬੂਤ ਤੇ ਚਲਣ ਸ਼ੀਲ ਤੇ ਕਰਮਸ਼ੀਲ ਬਣਾਇਆ ਹੈ ਕਿ ਉਹ ਹਰ ਮੈਦਾਨ ਅੰਦਰ ਸਹਿਜੇ ਹੀ ਸਫਲ ਹੋ ਜਾਂਦੇ ਹਨ।

ਸ੍ਰੀ ਭੈਣੀ ਸਾਹਿਬ ਅੱਜ ਵੀ ਕੋਹਲੂ ਦਾ ਤੇਲ ਤੇ ਘਰ ਦਾ ਘਿਉ ਹੀ ਵਰਤਿਆ ਜਾਂਦਾ ਹੈ। ਹੋਰ ਲੰਗਰ ਸਭ ਮਸ਼ੀਨੀ ਘਿਉ ਦੇ ਹੋ ਗਏ, ਪਰ ਇਹ ਦਰਬਾਰ ਦਾ ਅਹਾਰ ਨੂੰ ਵਧੇਰੀ ਤਰਜੀਹ ਦੇਂਦਾ ਹੈ। ਅੱਜ ਦੇਸ ਮੰਦਵਾੜੇ ਤੇ ਫਿਰ ਭੁਖਮਰੀ ਦਾ ਸ਼ਿਕਾਰ ਹੈ, ਰਿਸ਼ਵਤਖੋਰੀ ਆਮ ਸਰਕਾਰੀ ਮਸ਼ੀਨਰੀ ਪਰ ਹਾਵੀ ਹੋ ਰਹੀ ਹੈ,ਪਰ ਸਚ ਤਾਂ ਇਹ ਹੈ ਕਿ ਨਾਮਧਾਰੀ ਮਤ ਦੇ ਆਚਾਰੀਆਂ ਨੇ ਮੁਢੋਂ ਹੀ ਲੋਕਾਂ ਨੂੰ ਬਹੁਤ ਉਪਜ ਚੰਗੇ ਡੰਗਰਾਂ ਰਾਹੀਂ ਅਮੁਕ ਦੁਧ ਤੇ ਲੰਗਰ ਲਈ ਵਧੇਰੀ ਉਪਜ ਪਰ ਜ਼ੋਰ ਦਿਤਾ ਹੈ। ਆਪ ਸੰਤੋਖ ਨਾਲ ਅਹਾਰ ਕਰੋ ਤੇ ਬਾਕੀ ਬਚਦਾ ਲੋੜਵੰਦਾਂ ਨੂੰ ਦਿਊ, ਇਹ ਨਾਹਰਾ ਹੈ ਨਾਮਧਾਰੀ ਲਹਿਰ ਦਾ ਜੋ ਉਹ ਪ੍ਰਗਟ ਹੀ ਦਰਸਾਂਦੇ ਹਨ। ਭੈਣੀ ਸਾਹਿਬ ਦੇ ਕਚੇ ਕੋਠੇ ਉਨ੍ਹਾਂ ਦੀ ਸਾਦਗੀ ਦੀ ਮਿਸਾਲ ਹਨ ਤੇ ਜੀਵਣ ਨਗਰ ਅੰਦਰ ਇਕ ਏਕੜ ਅੰਗੂਰ ਬਾਰਾਂ ਹਜ਼ਾਰ ਤਕ ਵਟਾ ਸਕਦਾ ਹੈ। ਫਿਰ ਦੁਧ ਲਈ ਵੀਹ ਕਿਲੋ ਮੱਝ ਤੇ ਤੇਤੀ ਕਿਲੋ ਗਾਂ ਦਾ ਦੁਧ ਇਹ ਇਨ੍ਹਾਂ ਦੇ ਡੇਰੇ ਹੀ ਮਿਲਦੇ ਹਨ। ਆਖ਼ਰੀ ਅਸੀਂ ਇਨ੍ਹਾਂ ਬੀਰਾਂ ਤੇ ਇਨ੍ਹਾਂ ਦੇ ਗੁਰੂਆਂ ਨੂੰ ਆਪਣਾ ਦਿਲੀ ਪਿਆਰ ਤੇ ਸਤਿਕਾਰ ਪੇਸ਼ ਕਰਦੇ ਹਾਂ।"

## ਇਸ ਕਲਮ ਦੀ ਲਿਖਤ ਪੁਸਤਕਾਂ

(੧) ਅਮਰ ਕਥਾ ਸੰਤ ਅਤਰ ਸਿੰਘ ਰੇਰੂ ਸਾਹਿਬ ।

(੨) ਗੁਰੂ ਮਤ ਨਾਮ ਅਭਿਆਸ ਕਮਾਈ ।

(੩) ਸ਼ਹੀਦ ਬਾਬਾ ਮਹਾਰਾਜ ਸਿੰਘ ਜੀ ।

(੪) ਨੌ ਰਤਨ (ਜੀਵਨ ਭਾਈ ਦਿਆ ਸਿੰਘ ਤੋਂ ਸੰਤ ਈਸ਼ਰ ਸਿੰਘ ਜੀ ਤਕ) ।

(੫) ਅਮਰ ਕਥਾ ਸੰਤ ਈਸ਼ਰ ਸਿੰਘ ਜੀ ਰਾੜਾ ਸਾਹਿਬ (ਪ੍ਰੈਸ ਵਿਚ)

(੬) ਗੁਰੂ ਤੇਗ ਬਹਾਦਰ ਸਾਹਿਬ ।